

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਪਰਮੇਸਰੁ ਹੋਆ ਦਇਆਲੁ ਮੇਘੁ ਵਰਸੈ ਅੰਮ੍ਰਿਤਧਾਰ,
ਸਗਲੇ ਜੀਅ ਜੰਤ ਤ੍ਰਿਪਤਾਸੇ ਕਾਰਜ ਆਏ ਪੂਰੇ ਰਾਸੇ,



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ

ਜਿਨ੍ਹਾਂ ਦੀ ਕਿਰਪਾ ਨਾਲ ਭਾਰੀ ਔੜ ਸਮੇਂ
ਇੰਗਲੈਂਡ ਵਿਚ ਬਾਰਸ਼ ਹੋਈ

Santokh Singh Namdhari





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਲਿਖਦੇ ਹਨ **ਪਾਂਚ ਤਤ ਕੋ ਤਨ ਰਚਿਓ**

ਅਤੇ ਭਗਤ ਕਬੀਰ ਜੀ ਵੀ ਲਿਖਦੇ ਹਨ **ਪੰਚ ਤਤੁ ਮਿਲਿ ਕਾਇਆ** ਕੀ...

ਭਾਵ ਇਹ ਹੈ ਕਿ ਸਾਡੇ ਸਰੀਰ ਪੰਜਾਂ ਤੱਤਾਂ ਦੇ ਬਣੇ ਹੋਏ ਹਨ
(੧) ਪ੍ਰਿਥਿਵੀ (੨) ਜਲ (੩) ਪਵਨ (੪) ਅਗਨਿ ਅਤੇ (੫) ਆਕਾਸ਼
ਇਨ੍ਹਾਂ ਪੰਜਾਂ ਤੱਤਾਂ ਵਿਚ ਇੱਕ ਤੱਤ ਜਲ ਅਥਵਾ ਪਾਣੀ ਹੈ

ਪਾਣੀ ਅਕਾਲ ਪੁਰਖ ਵਲੋਂ ਬਖਸ਼ੀ ਹੋਈ ਇਕ ਅਣਮੁਲੀ ਦਾਤ ਹੈ। ਇਹ ਸਾਡੇ ਜੀਵਨ ਲਈ ਬਹੁਤ ਜਰੂਰੀ ਹੈ। ਸ੍ਰੀ ਸਤਿਗੁਰੂ ਨਾਨਕ ਦੇਵ ਤਾਂ ਪਾਣੀ ਨੂੰ ਪਿਤਾ ਦਾ ਸਨਮਾਨ ਬਖਸ਼ਦੇ ਹਨ ਅਥਵਾ "**ਪਾਣੀ ਪਿਤਾ**" ਕਿਉਂ ਜੋ ਪਾਣੀ ਤੋਂ ਬਿਨਾਂ ਕੋਈ ਫਲ, ਫੁੱਲ, ਸਬਜੀ, ਅਨਾਜ, ਬਿਰਛ, ਬੂਟੇ ਆਦਿ ਕੁਝ ਵੀ ਪੈਦਾ ਨਹੀਂ ਹੋ ਸਕਦਾ। ਜੇ ਪਾਣੀ ਤੋਂ ਬਿਨਾਂ ਕੋਈ ਅਨਾਜ ਪੈਦਾ ਨਹੀਂ ਹੋ ਸਕਦਾ ਤਾਂ ਫਿਰ ਇਹ ਕਹਿਣਾ ਪਵੇਗਾ ਕਿ ਪਾਣੀ ਤੋਂ ਬਿਨਾਂ ਆਦਮੀ ਜੀਉਂਦਾ ਨਹੀਂ ਰਹਿ ਸਕਦਾ।

ਇਸ਼ਨਾਨ ਕਰਨ, ਕਪੜੇ ਧੋਣ, ਬਰਤਨ ਸਾਫ ਕਰਨ, ਸਬਜੀਆਂ ਧੋਣ, ਸਬਜੀਆਂ ਪਕਾਉਣ ਵਾਸਤੇ ਪਾਣੀ ਦੀ ਲੋੜ ਹੁੰਦੀ ਹੈ। ਪਿਆਸ ਬੁਝਾਉਣ ਵਾਸਤੇ ਪਾਣੀ ਦੀ ਲੋੜ ਹੁੰਦੀ ਹੈ। ਨਾਲੀਆਂ ਸਾਫ਼ ਕਰਨ, ਛਿੜਕਾਅ ਕਰਨ ਅਤੇ ਅੱਗ ਬੁਝਾਉਣ ਵਾਸਤੇ ਵੀ ਪਾਣੀ ਦੀ ਲੋੜ ਪੈਂਦੀ ਹੈ

ਵਗਦੇ ਪਾਣੀ ਨਾਲ ਬਿਜਲੀ ਪੈਦਾ ਕੀਤੀ ਜਾਂਦੀ ਹੈ। ਬਿਜਲੀ ਨਾਲ ਵਡੇ ਵਡੇ ਕਾਰਖਾਨੇ ਚਲ ਰਹੇ ਹਨ, ਬਿਜਲੀ ਨਾਲ ਕਮਰੇ ਠੰਢੇ ਅਤੇ ਗਰਮ ਕੀਤੇ ਜਾਂਦੇ ਹਨ। ਕਪੜੇ ਧੋਣ ਵਾਲੀਆਂ ਮਸ਼ੀਨਾਂ, ਸਫਾਈ ਕਰਨ ਵਾਲੀਆਂ ਮਸ਼ੀਨਾਂ ਰੇਡੀਓ, ਟੈਲੀਵੀਜਨ, ਟੈਲੀਫੋਨ, ਲਿਫਟਾਂ, ਹੀਟਰਾਂ ਨਾਲ ਖਾਣਾ ਤਿਆਰ ਕਰਨਾ ਸਭ ਬਿਜਲੀ ਦੀਆਂ ਹੀ ਕਰਾਮਾਤਾਂ ਹਨ। ਬਿਜਲੀ ਨਾਲ ਹੀ ਐਕਸਰੇ ਲੈ ਜਾਂਦੇ ਹਨ ਅਤੇ ਕਈ ਰੋਗਾਂ ਦਾ ਇਲਾਜ ਵੀ ਬਿਜਲੀ ਰਾਹੀਂ ਕੀਤਾ ਜਾਂਦਾ ਹੈ। ਹੁਣ ਤਾਂ ਕਈ ਥਾਵਾਂ ਤੇ ਖੇਤੀ ਬਾੜੀ ਵੀ ਬਿਜਲੀ ਰਾਹੀਂ ਹੋਣ ਲੱਗ ਪਈ ਹੈ। ਭਾਵ ਇਹ ਕਿ ਸਾਨੂੰ ਅਣਗਣਿਤ ਸੁਖ ਬਿਜਲੀ ਰਾਹੀਂ ਮਿਲ ਰਹੇ ਹਨ ਪਰ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ ਬਿਜਲੀ ਪਾਣੀ ਤੋਂ ਹੀ ਪੈਦਾ ਹੁੰਦੀ ਹੈ।

ਪਾਣੀ ਦਾ ਬਦਲਿਆ ਹੋਇਆ ਇਕ ਰੂਪ ਭਾਫ ਹੈ। ਭਾਫ ਨਾਲ ਹੀ ਰੇਲਾਂ ਦੇ ਇੰਜਣ, ਵਡੇ ਵਡੇ ਜਹਾਜ਼, ਅਗਨ ਬੋਟ ਅਤੇ ਪਾਣੀ ਖਿੱਚਣ ਵਾਲੇ ਪੰਪ ਚਲਦੇ ਹਨ

ਪਾਣੀ ਸਾਡੇ ਜੀਵਨ ਦੀ ਸਭ ਤੋਂ ਜ਼ਰੂਰੀ ਲੋੜ ਹੋਣ ਕਰਕੇ ਹੀ ਦਰਿਆਵਾਂ ਅਤੇ ਨਦੀਆਂ ਦੇ ਕੰਢਿਆਂ ਤੇ ਵਡੇ ਵਡੇ ਸ਼ਹਿਰ ਵਸਦੇ ਦਿੱਸ ਰਹੇ ਹਨ

ਪਾਣੀ ਸਾਨੂੰ ਖੂਹਾਂ, ਦਰਿਆਵਾਂ, ਤਲਾਵਾਂ, ਨਲਕਿਆਂ ਬਉਲੀਆਂ, ਸਮੁੰਦ੍ਰ ਅਤੇ ਬਰਸਾਤ ਰਾਹੀਂ ਪ੍ਰਾਪਤ ਹੁੰਦਾ ਹੈ। ਜੇ ਵਿਚਾਰਿਆ ਜਾਏ ਤਾਂ ਪਤਾ ਲਗਦਾ ਹੈ ਕਿ ਸਭ ਤੋਂ ਅਧਿਕ ਲੋੜ ਬਰਸਾਤ ਦੇ ਪਾਣੀ ਅਥਵਾ ਬਰਸਾਤ ਦੀ ਹੁੰਦੀ ਹੈ।

ਆਪ ਇਥੋਂ ਹੀ ਅੰਦਾਜ਼ਾ ਲਾ ਲਓ ਕਿ ਜੇਠ ਹਾੜ ਦੀ ਸਖਤ ਗਰਮੀ ਤੋਂ ਤੰ ਆ ਕੇ ਲੋਕ ਕਿੰਨੀ ਬੇਸਬਰੀ ਨਾਲ ਵਰਖਾ ਦੀ ਉਡੀਕ ਕਰਦੇ ਹਨ? ਬਦਲ ਬਣਦਿਆਂ ਸਾਰ ਜਦੋਂ ਠੰਢੀ ਠੰਢੀ ਹਵਾ ਆਉਂਦੀ ਹੈ ਤਾਂ ਗਰਮੀ ਨਾਲ ਝੁਲਸ ਰਹੇ ਲੋਕਾਂ ਨੂੰ ਕਿਵੇਂ ਸੁਖ ਦਾ ਸਾਹ ਆਉਂਦਾ ਹੈ? ਫਿਰ ਜਦੋਂ ਮੀਂਹ ਪੈਣ ਲਗਦਾ ਹੈ ਤਾਂ ਲੋਕ ਕਿੰਨੇ ਖੁਸ਼ ਹੁੰਦੇ ਹਨ? ਕਈ ਤਾਂ ਖੁਸ਼ੀ ਵਿਚ ਨੱਚਣ ਟਪਣ ਵੀ ਲਗ ਪੈਂਦੇ ਹਨ, ਕਈ ਮੀਂਹ ਵਿਚ ਨਹਾਉਣ ਵੀ ਲਗ ਪੈਂਦੇ ਹਨ। ਪਸ਼ੂ ਪੰਛੀ ਵੀ ਬਹੁਤ ਖੁਸ਼ ਹੁੰਦੇ ਹਨ ਬਰਸਾਤ ਨਾਲ ਹੀ ਤਾਂ ਤਲਾ ਛੱਪੜ ਪਾਣੀ ਨਾਲ ਭਰ ਜਾਂਦੇ ਹਨ। ਬੂਟਿਆਂ, ਫੁਲਾਂ ਆਦਿ ਸਾਰੀ ਬਨਾਸਤੀ ਉਤੇ ਹਰਿਆਵਲ ਅਤੇ ਰੌਣਕ ਆ ਜਾਂਦੀ ਹੈ ਸਭ ਤੋਂ ਵਧ ਖੁਸ਼ੀ ਤਾਂ ਕਿਸਾਨਾਂ ਨੂੰ ਹੁੰਦੀ ਹੈ ਜਿਨ੍ਹਾਂ ਦਾ ਸਾਰਾ ਦਾਰੋਮਦਾਰ ਹੀ ਬਰਸਾਤ ਉੱਤੇ ਹੁੰਦਾ ਹੈ। ਬਰਸਾਤ ਨਾਲ ਹੀ ਤਾਂ ਫਸਲਾਂ ਵਧਦੀਆਂ-ਫੁਲਦੀਆਂ ਅਤੇ ਪੱਕਦੀਆਂ ਹਨ। ਜੇ ਸੱਚ ਪੁਛੋ ਤਾਂ ਬਰਸਾਤ ਇਕ ਰੱਬੀ ਦਾਤ ਹੈ

ਸ੍ਰੀ ਸਤਿਗੁਰੂ ਰਾਮ ਦਾਸ ਜੀ ਲਿਖਦੇ ਹਨ

**ਮੀਹੁ ਵੁਠਾ ਛਹਬਰ ਲਾਇ ।**

**ਸਭ ਧਰਤਿ ਭਈ ਹਰਿਆਵਲੀ**

**ਅੰਨੁ ਜੰਮਿਆ ਬੋਹਲ ਲਾਇ ।**

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਲਿਖਦੇ ਹਨ

**ਪਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ**

**ਸਗਲੇ ਜੀਅ ਜੰਤ ਤ੍ਰਿਪਤਾਸੇ ॥ ਕਾਰਜ ਆਏ ਪੂਰੇ ਰਾਸੇ**

ਹੁਣ ਜ਼ਰਾ ਵਿਚਾਰ ਕਰੀਏ ਕਿ ਜੇ ਕਿਸੇ ਸਾਲ ਉੱਕਾ ਹੀ ਬਰਸਾਤ ਨ ਹੋਵੇ ਤਾਂ ਕੀ ਹਾਲ ਹੁੰਦਾ ਹੈ ਬਰਸਾਤ ਨ ਹੋਣ ਕਰਕੇ ਬਰਸਾਤੀ ਦਰਿਆਵਾਂ ਅਥਵਾ ਨਦੀਆਂ ਵਿਚ ਤਾਂ ਪਾਣੀ ਉੱਕਾ ਹੀ ਨਹੀਂ ਆਉਂਦਾ। ਟੋਬੇ, ਤਲਾਬ ਅਥਵਾ ਛੱਪੜ ਸਾਰੇ ਸੁੱਕ ਜਾਂਦੇ ਹਨ। ਪਾਣੀ ਬੜੀ ਬੜੀ ਦੂਰੋਂ ਲਿਉਣਾ ਪੈਂਦਾ ਹੈ ਜਦੋਂ ਮਨੁਖਾਂ ਨੂੰ ਵੀ ਮਿਲਣਾ ਮੁਸ਼ਕਲ ਹੋਵੇ ਤਾਂ ਪਸ਼ੂ ਪੰਛੀਆਂ ਨੂੰ ਕਿਥੋਂ ਮਿਲਣਾ ਹੈ। ਉਹ ਵੇਚਾਰੇ ਤ੍ਰਿਹਾਏ ਹੀ ਮਰ ਜਾਂਦੇ ਹਨ ਦਰਖਤ ਬੂਟੇ ਸਭ ਸੁਕ ਜਾਂਦੇ ਹਨ। ਤੱਤੀ ਲੋ ਮਨੁਖਾਂ ਨੂੰ ਤੜਪਾਉਂਦੀ ਹੈ

ਸੜਕਾਂ ਅੱਗ ਵਾਂਗ ਗਰਮ ਹੁੰਦੀਆਂ ਹਨ । ਨੰਗੇ ਪੈਰੀਂ ਉਨ੍ਹਾਂ ਤੇ ਚਲਣਾ ਵੀ ਬੜਾ ਮੁਸ਼ਕਲ ਹੁੰਦਾ ਹੈ । ਸਭ ਤੋਂ ਵਧ ਨੁਕਸਾਨ ਤਾਂ ਕਿਸਾਨ ਦਾ ਹੁੰਦਾ ਹੈ । ਫਸਲ ਨ ਹੋਣ ਕਰਕੇ ਉਨ੍ਹਾਂ ਦੀ ਕੀਤੀ ਹੋਈ ਸਾਰੀ ਮਿਹਨਤ ਐਵੇਂ ਹੀ ਜਾਂਦੀ ਹੈ ।

ਅਕਾਲ ਪੁਰਖ ਦੀ ਲੀਲਾ ਦਾ ਅੰਤ ਨਹੀਂ ਆਉਂਦਾ । ਕਦੀ ਤਾਂ ਐਨਾ ਮੀਂਹ ਵਰਸਾਉਂਦਾ ਹੈ ਕਿ ਹੜ੍ਹ ਆ ਜਾਂਦੇ ਹਨ ਅਤੇ ਕਦੀ ਐਸੀ ਔੜ ਲਾ ਦੇਂਦਾ ਹੈ ਕਿ ਜਨਤਾ ਬਰਸਾਤ ਵਾਸਤੇ ਅਰਦਾਸਾਂ ਕਰਦੀ ਕਰਦੀ ਥੱਕ ਜਾਂਦੀ ਹੈ ਪਰ ਮੀਂਹ ਦੀ ਇਕ ਕਣ ਵੀ ਨਹੀਂ ਪੈਂਦੀ । ਅਪਣੀ ਖੇਡ ਨੂੰ ਅਕਾਲ ਪੁਰਖ ਆਪ ਹੀ ਜਾਣਦਾ ਹੈ

## ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥

ਸੰਨ ੧੯੭੬ ਦੀ ਗੱਲ ਹੈ ਕਿ ਇੰਗਲੈਂਡ (ENGLAND) ਵਿਚ ਇਕ ਐਸਾ ਭਾਰੀ ਸੋਕਾ ਪਿਆ ਸੀ ਕਿ ਤਕਰੀਬਨ ਦੋ ਸਾਲ ਤਕ ਬਾਰਸ਼ ਦੀ ਇਕ ਕਣੀ ਵੀ ਨਹੀਂ ਸੀ ਪਈ । ਇਸ਼ਨਾਨ ਕਰਨਾ ਤਾਂ ਕਿਤੇ ਰਿਹਾ, ਪੀਣ ਵਾਸਤੇ ਵੀ ਪਾਣੀ ਮੁਸ਼ਕਲ ਨਾਲ ਮਿਲਦਾ ਸੀ। ਸਰਕਾਰ ਵਲੋਂ ਭਾਵੇਂ ਪਹਾੜਾਂ ਤੇ ਗੋਲੇ ਬੰਬ ਚਲਾਏ ਗਏ ਪਰ ਬਰਸਾਤ ਫਿਰ ਵੀ ਨ ਹੋਈ । ਜਾਦੂ ਟੂਣੇ ਵੀ ਸਭ ਨਿਸਫਲ ਗਏ । ਹੁਣ ਚਸ਼ਮੇ ਦਰਿਯਾ ਸਭ ਸੁਕ ਗਏ । ਪਾਣੀ ਦੇ ਭਰੇ ਹੋਏ ਤਾਲਾਬ ਸਭ ਖਾਲੀ ਹੋ ਗਏ । ਸਰਕਾਰ ਦੀ ਕੋਈ ਪੇਸ਼ ਨਹੀਂ ਸੀ ਜਾ ਰਹੀ । ਸਰਕਾਰ ਜਹਾਜ਼ਾਂ ਰਾਹੀਂ ਪਾਣੀ ਬਾਹਰੋਂ ਮੰਗਵਾਉਣ ਲੱਗੀ ਅਤੇ ਰਾਸ਼ਨ ਕਾਰਡਾਂ ਰਾਹੀਂ ਪਾਣੀ ਬੋਤਲਾਂ ਦੇ ਹਿਸਾਬ ਨਾਲ ਜਨਤਾ ਨੂੰ ਦੇਣ ਲੱਗੀ । ਜਦੋਂ ਮਨੁਖਾਂ ਨੂੰ ਵੀ ਪਾਣੀ ਪੀਣ ਵਾਸਤੇ ਬੜੀ ਮੁਸ਼ਕਲ ਨਾਲ ਮਿਲਦਾ ਸੀ ਤਾਂ ਪਸ਼ੂ, ਪੰਛੀਆਂ ਨੂੰ ਪਾਣੀ ਕਿਥੋਂ ਮਿਲਣਾ ਸੀ ? ਵੇਚਾਰੇ ਤਿਹਾਏ ਹੀ ਮਰਨ ਲੱਗੇ । ਫਲ ਬੂਟੇ ਦਰਖਤ ਸਭ ਸੁਕ ਗਏ । ਸੰਤ ਸੇਵਾ ਸਿੰਘ ਜੀ "ਸੇਵਾਦਾਰ" ਅਪਣੀ ਕਵਿਤਾ ਵਿਚ ਲਿਖਦੇ ਹਨ :—

ਸੋਕਾ ਪਿਆ ਇੰਗਲੈਂਡ ਦੇ ਵਿਚ ਆ ਕੇ, ਦੋ ਸਾਲ ਤੋਂ ਬਾਰਸ਼ ਨ ਹੋਈ ਹੈ ਸੀ ।
ਚਸ਼ਮੇ ਸੁਕ ਗਏ, ਸੁਕ ਦਰਯਾ ਗਏ , ਹਰਿਆ ਬੂਟਾ ਨ ਦਿਸਦਾ ਕੋਈ ਹੈ ਸੀ ।

ਮਿਲਦਾ ਮਾਪ ਕੇ ਬੋਤਲਾਂ ਵਿਚ ਪਾਣੀ, ਜੰਤਾ ਉਠ ਕੇ ਮੂਲ ਨ ਨ੍ਹਾਂਵਦੀ ਏ
ਗਰਮੀ ਨਾਲ ਕਈ ਤੜਫ ਕੇ ਪ੍ਰਾਨ ਦੇ ਰਹੇ, ਪੇਸ਼ ਜਿਨ੍ਹਾਂ ਦੀ ਮੂਲ ਨ ਜਾਂਵਦੀ ਏ

ਅਖੀਰ ਦੁਖੀ ਹੋ ਕੇ ਸਰਕਾਰ ਨੇ ਸਾਰੀ ਜਨਤਾ ਅਗੇ ਅਪੀਲ ਕੀਤੀ ਕਿ ਸਾਰੇ ਆਪਣੇ ਅਪਣੇ ਧਰਮ ਅਨੁਸਾਰ ਅਪਣੇ ਅਪਣੇ ਇਸ਼ਟ ਅੱਗੇ ਪ੍ਰਾਰਥਨਾ ਅਥਵਾ ਅਰਦਾਸ ਕਰੋ ਕਿ ਪਾਣੀ ਦਾ ਇਹ ਸੰਕਟ ਦੂਰ ਹੋਵੇ ਅਥਵਾ ਇੰਗਲੈਂਡ ਵਿਚ ਬਾਰਸ਼ ਹੋਵੇ ।

ਲੋਕ, ਮੰਦਰਾਂ, ਮਸੀਤਾਂ, ਗਿਰਜਿਆਂ ਗੁਰ ਦਵਾਰਿਆਂ ਅਤੇ ਹੋਰ ਦੂਜੇ ਧਰਮ ਸਥਾਨਾਂ ਵਿਚ ਅਪਣੇ ਅਪਣੇ ਢੰਗਾਂ ਨਾਲ ਅਰਦਾਸਾਂ ਕਰਨ ਲੱਗੇ

ਗੋਰੇ ਗਿਰਜਿਆਂ ਵਿਚ, ਹਿੰਦੂ ਮੰਦਰਾਂ ਵਿਚ, ਮੁਸਲਮਾਨ ਮਸੀਤਾਂ ਵਿਚ ਜਾਂਵਦੇ ਨੇ
ਸਿੱਖ ਹੋ ਕੱਠੇ ਗੁਰਦਵਾਰਿਆਂ ਵਿਚ, ਹੱਥ ਜੋੜ ਕੇ ਵਾਸਤੇ ਪਾਂਵਦੇ ਨੇ
ਇਕੋ ਆਸ ਹੈ ਸਾਰੇ ਹੀ ਮਨਾਂ ਵਿਚ, ਆਪੋ ਆਪਣੀ ਬੋਲੀ ਵਿਚ ਗਾਂਵਦੇ
ਉਤਾਂ ਮੂੰਹ ਕਰ ਕਈ ਪਹਾੜ ਚੜ੍ਹ ਕੇ, ਗੋਲੇ ਬੰਬ ਬੰਦੂਕਾਂ ਚਲਾਂਵਦੇ ਨੇ
ਨੱਚਣ ਕਈ ਬਜ਼ਾਰਾਂ ਵਿਚ ਹੋ ਨੰਗੇ, ਆਖਣ ਅਸਾਂ ਦੀ ਪੱਤ ਬਚਾ **ਰੱਬਾ**
ਗੋਤੇ ਖਾਂਵਦਾ ਗਮਾਂ ਵਿਚ ਦੇਸ਼ ਸਾਰਾ, ਹੁਣ ਤੇ ਆਪ ਆ ਕੇ ਮੀਂਹ ਪਾ **ਰੱਬ**

(ਸੰਤ ਸੇਵਾ ਸਿੰਘ ਜੀ)

ਹੁਣ ਸਾਰੀ ਜਨਤਾ ਅਪਣੀ ਅਪਣੀ ਚਤੁਰਾਈ ਅਤੇ ਘਮੰਡ ਨੂੰ ਤਿਆਗ ਕੇ ਪਰਮਾਤਮਾ ਅੱਗੇ ਅਰਦਾਸ ਕਰਦੀ ਸੀ ਅਤੇ

ਧਰਤ ਮਾਤ ਵੀ ਦੇਣ ਦੁਹਾਈ ਲੱਗੀ
ਆਖੇ ਠੰਡ ਪਾ ਦੇ ਮੇਰੀ ਆਤਮਾ ਨੂੰ

## ਸੁਣੀ ਪੁਕਾਰਿ ਦਾਤਾਰ ਪ੍ਰਭੁ

ਖਲਕਤ ਦੀ ਦਰਦ ਭਰੀ ਅਰਦਾਸ ਅਕਾਲ ਪੁਰਖ ਦੇ ਦਰ ਤੇ ਪਰਵਾਨ ਹੋ ਗਈ। ਉਸੇ ਵਕਤ ਇਸ ਧਰਤੀ ਤੇ ਵਿਚਰ ਰਹੇ ਅਕਾਲ ਪੁਰਖ ਦੇ ਸਰਗੁਣ ਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇੰਗਲੈਂਡ ਪਹੁੰਚ ਕੇ ਜਨਤਾ ਦੇ ਸੰਕਟ ਨੂੰ ਦੂਰ ਕਰਨ ਵਾਸਤੇ ਅਪਣਾ ਦੌਰਾ ਮਿੱਥ ਲਿਆ

(R DIA) ਏਅਰ ਇੰਡੀਆ ਤੇ ਹੋ ਅਸਵਾਰ ਸਤਿਗੁਰ, ਪਹਿਲਾਂ ਵਿਚ ਅਮਰੀਕਾ ਜਾਂਵਦੇ ਨੇ
ਰੱਬੋਂ ਭੁਲਿਆਂ ਤੇ ਰਾਹੋਂ ਭਟਕਿਆਂ ਨੂੰ, ਸਿੱਧਾ ਰੱਬ ਦਾ ਰਾਹ ਦਿਖਾਂਵਦੇ ਨੇ
ਸਤਿਗੁਰ ਸਭਸ ਦਾ ਭਲਾ ਮਨਾਉਣ ਵਾਲੇ, ਉਥੋਂ ਚਰਨ ਕਨੇਡਾ ਵਿਚ ਪਾਂਵਦੇ
ਜੀਅ ਦਾਨ ਦੇਂਦੇ ਭਾਗਾਂ ਵਾਲਿਆਂ ਨੂੰ, ਨਾਮ ਦਾਨ ਇਸ਼ਨਾਨ ਦ੍ਰਿੜਾਂਵਦੇ

ਸਤਿਗੁਰੂ ਜੀ ਪਹਿਲਾਂ ਅਮਰੀਕਾ ਗਏ । ਉਥੋਂ ਦੀ ਸੰਗਤ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ । ਫਿਰ ਕੈਨੇਡਾ ਦੀ ਸੰਗਤ ਨੂੰ ਦਰਸ਼ਨ ਦਿੱਤੇ । ਕੈਨੇਡਾ ਤੋਂ ਇੰਗਲੈਂਡ ਜਾਣ ਦੀ ਤਿਆਰੀ ਹੋਣ ਲੱਗੀ । ਹਾਲਾਂ ਪ੍ਰੋਗ੍ਰਾਮ ਬਣਿਆ ਹੀ ਸੀ ਕਿ ਇੰਗਲੈਂਡ ਵਿਚ ਵਸਦੇ ਭਾਰਤੀਆਂ ਵਿਚ ਇਹ ਖਬਰ ਫੈਲ ਗਈ ਕਿ ਸ੍ਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਲਦੀ ਹੀ ਇੰਗਲੈਂਡ ਆ ਰਹੇ ਹਨ। ਇਹ ਖਬਰ ਸੁਣਦਿਆਂ ਸਾਰ ਹੀ ਸ਼ਰਧਾਲੂ ਅਤੇ ਈਰਖਾਲੂ ਅਪਣੇ ਅਪਣੇ ਖਿਆਲ ਦੁੜਾਉਣ ਲੱਗ ਪਏ

ਇਕ ਨਾਮਧਾਰੀ ਸਿੱਖ ਨੇ ਅਪਣੇ ਗੁਆਂਢੀ ਹਿੰਦੂ ਮਿੱਤਰ ਨੂੰ ਦੱਸਿਆ ਕਿ ਮੈਨੂੰ ਹੁਣੇ ਹੀ ਟੈਲੀਫੋਨ ਆਇਆ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਲਦੀ ਹੀ ਇੱਥੇ ਆ ਰਹੇ ਹਨ

ਹਿੰਦੂ ਮਿੱਤਰ — ਤੁਹਾਨੂੰ ਤਾਂ ਹੁਣ ਪਤਾ ਲੱਗਾ ਹੈ , ਮੈਨੂੰ ਤਾਂ ਸਵੇਰੇ ਹੀ ਇਕ ਸਿੱਖ ਦੱਸ ਗਿਆ ਸੀ ਕਿ ਕੂਕਿਆਂ ਦੇ ਗੁਰੂ ਆ ਰਹੇ ਹਨ ।

ਨਾਮਧਾਰੀ ਸਿੱਖ — ਉਹ ਕਉਣ ਸੀ ?

ਹਿੰਦੂ ਮਿੱਤਰ — ਨਾਮ ਤੈਨੂੰ ਨਹੀਂ ਦੱਸਣਾ , ਇੰਨਾ ਦੱਸ ਦੇਂਦਾ ਹਾਂ ਕਿ ਉਹ ਸਿੱਖ ਹੈ ਅਤੇ ਉਹ ਰੰਗਦਾਰ, ਮੱਥੇ ਤੇ ਗੁੱਠ ਵਾਲੀ ਪੱਗ ਬੰਨ੍ਹਦਾ ਹੈ ।

ਨਾਮਧਾਰੀ ਸਿੱਖ — ਚਲੋ, ਨਾਮ ਨ ਦੱਸੋ, ਤੁਹਾਡੀ ਮਰਜ਼ੀ
ਪਰ ਇਹ ਤਾਂ ਦੱਸੋ ਕਿ ਉਹ ਹੋਰ ਵੀ ਕੁਝ ਕਹਿੰਦਾ ਸੀ ?

ਹਿੰਦੂ ਮਿੱਤਰ — ਉਹ ਤਾਂ ਤੁਹਾਡੇ ਗੁਰੂ ਜੀ ਬਾਰੇ ਬੜੀਆਂ ਅਯੋਗ ਗੱਲਾਂ ਕਰਦਾ ਸੀ, ਉਹ ਕਹਿੰਦਾ ਸੀ ਕਿ ਇਹ ਗੁਰੂ ਇਸ ਔੜ ਸਮੇਂ ਕੀ ਕਰਨ ਆ ਰਹੇ ਹਨ ? ਅਤੇ ਹੋਰ ਵੀ ਕਈ ਗੱਲਾਂ ਕਰਦਾ ਸੀ ।

ਨਾਮਧਾਰੀ ਸਿੱਖ — ਹੋਰ ਕੀ ਗੱਲਾਂ ਕਰਦਾ ਸੀ ?

ਹਿੰਦੂ ਮਿੱਤਰ — ਉਹ ਕਹਿੰਦਾ ਸੀ ਕਿ ਇਹ ਆਪੂੰ ਹੀ ਗੁਰੂ ਬਣੀ ਬੈਠੇ ਹਨ ਅਤੇ ਕਹਿੰਦੇ ਹਨ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਹੈ । ਸਾਰੇ ਜਾਣਦੇ ਹਨ ਕਿ ਸਿੱਖਾਂ ਦੇ ਦਸ ਗੁਰੂ ਹਨ ਅਤੇ ਆਖਰੀ ਗੁਰੂ , ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਖਤਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦਿੱਤੀ ਸੀ ਅਤੇ ਹੁਕਮ ਕੀਤਾ ਸੀ ਕਿ

## ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।

## ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।

ਨਾਮਧਾਰੀ ਸਿੱਖ — ਯਾਰ, ਜੇ ਤੂੰ ਮੈਨੂੰ ਉਸਦਾ ਨਾਮ ਦੱਸ ਦੇਵੇਂ ਤਾਂ ਮੈਂ ਉਸਨੂੰ ਮਿਲਕੇ ਉਹਦੇ ਸਵਾਲਾਂ ਦਾ ਜਵਾਬ ਤਸੱਲੀ ਬਖਸ਼ ਦੇ ਦੇਵਾਂ। ਪਰ ਤੂੰ ਨਾਮ ਨਹੀਂ ਦੱਸਦਾ ਤੇਰੀ ਮਰਜ਼ੀ ।

ਸਤਿਗੁਰੂ ਜੀ ਪਹਿਲਾਂ ਅਮਰੀਕਾ ਗਏ । ਉਥੋਂ ਦੀ ਸੰਗਤ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕੀਤਾ । ਫਿਰ ਕੈਨੇਡਾ ਦੀ ਸੰਗਤ ਨੂੰ ਦਰਸ਼ਨ ਦਿੱਤੇ । ਕੈਨੇਡਾ ਤੋਂ ਇੰਗਲੈਂਡ ਜਾਣ ਦੀ ਤਿਆਰੀ ਹੋਣ ਲੱਗੀ । ਹਾਲਾਂ ਪ੍ਰੋਗ੍ਰਾਮ ਬਣਿਆ ਹੀ ਸੀ ਕਿ ਇੰਗਲੈਂਡ ਵਿਚ ਵਸਦੇ ਭਾਰਤੀਆਂ ਵਿਚ ਇਹ ਖਬਰ ਫੈਲ ਗਈ ਕਿ ਸ੍ਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜਲਦੀ ਹੀ ਇੰਗਲੈਂਡ ਆ ਰਹੇ ਹਨ। ਇਹ ਖਬਰ ਸੁਣਦਿਆਂ ਸਾਰ ਹੀ ਸ਼ਰਧਾਲੂ ਅਤੇ ਈਰਖਾਲੂ ਅਪਣੇ ਅਪਣੇ ਖਿਆਲ ਦੁੜਾਉਣ ਲੱਗ ਪਏ

ਇਕ ਨਾਮਧਾਰੀ ਸਿੱਖ ਨੇ ਅਪਣੇ ਗੁਆਂਢੀ ਹਿੰਦੂ ਮਿੱਤਰ ਨੂੰ ਦੱਸਿਆ ਕਿ ਮੈਨੂੰ ਹੁਣੇ ਹੀ ਟੈਲੀਫੋਨ ਆਇਆ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਜਲਦੀ ਹੀ ਇੱਥੇ ਆ ਰਹੇ ਹਨ

ਹਿੰਦੂ ਮਿੱਤਰ — ਤੁਹਾਨੂੰ ਤਾਂ ਹੁਣ ਪਤਾ ਲੱਗਾ ਹੈ , ਮੈਨੂੰ ਤਾਂ ਸਵੇਰੇ ਹੀ ਇਕ ਸਿੱਖ ਦੱਸ ਗਿਆ ਸੀ ਕਿ ਕੂਕਿਆਂ ਦੇ ਗੁਰੂ ਆ ਰਹੇ ਹਨ ।

ਨਾਮਧਾਰੀ ਸਿੱਖ — ਉਹ ਕਉਣ ਸੀ ?

ਹਿੰਦੂ ਮਿੱਤਰ — ਨਾਮ ਤੈਨੂੰ ਨਹੀਂ ਦੱਸਣਾ, ਇੰਨਾ ਦੱਸ ਦੇਂਦਾ ਹਾਂ ਕਿ ਉਹ ਸਿੱਖ ਹੈ ਅਤੇ ਉਹ ਰੰਗਦਾਰ, ਮੱਥੇ ਤੇ ਗੁੱਠ ਵਾਲੀ ਪੱਗ ਬੰਨ੍ਹਦਾ ਹੈ ।

ਨਾਮਧਾਰੀ ਸਿੱਖ — ਚਲੋ, ਨਾਮ ਨ ਦੱਸੋ, ਤੁਹਾਡੀ ਮਰਜ਼ੀ
ਪਰ ਇਹ ਤਾਂ ਦੱਸੋ ਕਿ ਉਹ ਹੋਰ ਵੀ ਕੁਝ ਕਹਿੰਦਾ ਸੀ ?

ਹਿੰਦੂ ਮਿੱਤਰ — ਉਹ ਤਾਂ ਤੁਹਾਡੇ ਗੁਰੂ ਜੀ ਬਾਰੇ ਬੜੀਆਂ ਅਯੋਗ ਗੱਲਾਂ ਕਰਦਾ ਸੀ, ਉਹ ਕਹਿੰਦਾ ਸੀ ਕਿ ਇਹ ਗੁਰੂ ਇਸ ਔੜ ਸਮੇਂ ਕੀ ਕਰਨ ਆ ਰਹੇ ਹਨ ? ਅਤੇ ਹੋਰ ਵੀ ਕਈ ਗੱਲਾਂ ਕਰਦਾ ਸੀ।

ਨਾਮਧਾਰੀ ਸਿੱਖ — ਹੋਰ ਕੀ ਗੱਲਾਂ ਕਰਦਾ ਸੀ ?

ਹਿੰਦੂ ਮਿੱਤਰ — ਉਹ ਕਹਿੰਦਾ ਸੀ ਕਿ ਇਹ ਆਪੂੰ ਹੀ ਗੁਰੂ ਬਣੀ ਬੈਠੇ ਹਨ ਅਤੇ ਕਹਿੰਦੇ ਹਨ ਕਿ ਇਹ ਗੁਰੂ ਨਾਨਕ ਦੇਵ ਜੀ ਦੀ ਗੱਦੀ ਹੈ । ਸਾਰੇ ਜਾਣਦੇ ਹਨ ਕਿ ਸਿੱਖਾਂ ਦੇ ਦਸ ਗੁਰੂ ਹਨ ਅਤੇ ਆਖਰੀ ਗੁਰੂ , ਗੁਰੂ ਗੋਬਿੰਦ ਸਿੰਘ ਜੀ ਨੇ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਖਤਮ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਦਿੱਤੀ ਸੀ ਅਤੇ ਹੁਕਮ ਕੀਤਾ ਸੀ ਕਿ

**ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।**

ਨਾਮਧਾਰੀ ਸਿੱਖ — ਯਾਰ, ਜੇ ਤੂੰ ਮੈਨੂੰ ਉਸਦਾ ਨਾਮ ਦੱਸ ਦੇਵੇਂ ਤਾਂ ਮੈਂ ਉਸਨੂੰ ਮਿਲਕੇ ਉਹਦੇ ਸਵਾਲਾਂ ਦਾ ਜਵਾਬ ਤਸੱਲੀ ਬਖਸ਼ ਦੇ ਦੇਵਾਂ। ਪਰ ਤੂੰ ਨਾਮ ਨਹੀਂ ਦੱਸਦਾ ਤੇਰੀ ਮਰਜ਼ੀ ।

ਹਿੰਦੂ ਮਿੱਤਰ – ਭਾਈ, ਮੈਂ ਨਾਮ ਨਹੀ ਦੱਸਣਾ । ਐਵੇਂ ਕਿਤੇ
ਤੁਹਾਡੀ ਦੂਹਾਂ ਦੀ ਲੜਾਈ ਹੋ ਜਾਏ ।
ਹਾਂ, ਤੂੰ ਜੋ ਕੁਝ ਉਸਨੂੰ ਦੱਸਣਾ ਹੈ ਮੈਨੂੰ ਦੱਸ ਦੇ, ਮੈਂ ਆਪੇ ਹੀ ਉਸਨੂੰ ਸਮਝ ਦਿਆਂਗਾ । ਇਸਤਰ੍ਹਾਂ ਮੈਨੂੰ ਵੀ ਕੁਝ ਪਤਾ ਲੱਗ ਜਾਏਗਾ ।

ਨਾਮਧਾਰੀ ਸਿੱਖ – ਚਲੋ ਇਸਤਰ੍ਹਾਂ ਹੀ ਸਹੀ।
ਅੱਛਾ ਤੁਸੀਂ ਆਪ ਹੀ ਜੋ ਕੁਝ ਪੁੱਛਣਾ ਹੈ ਪੁੱਛ ਲਉ ।

ਹਿੰਦੂ ਮਿੱਤਰ – ਖਿਮਾ ਕਰਨੀ, ਪਹਿਲਾਂ ਮੈਨੂੰ ਇਹ ਦੱਸੋ ਕਿ ਨਾਮਧਾਰੀ ਸਿੱਖਾਂ ਵਿਚ ਅਤੇ ਦੂਜੇ ਸਿੱਖਾਂ ਵਿਚ ਫਰਕ ਕੀ ਹੈ ?

ਨਾਮਧਾਰੀ ਸਿੱਖ – ਯਾਰ, ਹੈਨ ਤਾਂ ਇਕੋ ਬ੍ਰਿਛ ਦੀਆਂ ਟਾਹਣੀਆਂ, ਪਰ ਜਿਸਤਰ੍ਹਾਂ ਕੋਈ ਟਾਹਣੀ ਕਿਸੇ ਪਾਸੇ ਮੁੜੀ ਹੁੰਦੀ ਹੈ ਅਤੇ ਕੋਈ ਕਿਸੇ ਪਾਸੇ। ਹੈਨ ਤਾਂ ਸਭ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਹੀ ਸਿੱਖ ਪਰ ਖਿਆਲਾਤ ਵਿਚ ਥੋੜਾ ਥੋੜਾ ਮਤ-ਭੇਦ ਹੈ

ਹਿੰਦੂ ਮਿੱਤਰ – ਇਹੀ ਤੇ ਮੈਂ ਪੁੱਛਦਾ ਹਾਂ ਕਿ ਮਤ-ਭੇਦ ਕੀ ਹੈ ?

ਨਾਮਧਾਰੀ ਸਿੱਖ – ਜੇ ਤੂੰ ਜਰੂਰ ਹੀ ਪੁਛਣਾ ਹੈ ਤਾਂ ਜ਼ਰਾ ਧਿਆਨ ਨਾਲ ਸੁਣ ।
ਜਿਹੜੇ ਸਿੱਖ ਮੱਥੇ ਤੇ ਗੁੱਠ ਵਾਲੀ ਪੱਗ ਬੰਨ੍ਹਦੇ ਹਨ ਇਨ੍ਹਾਂ ਨੂੰ ਆਮ ਤੌਰ ਤੇ ਅਕਾਲੀ ਸਿੱਖ ਕਹਿਆ ਜਾਂਦਾ ਹੈ ਅਤੇ ਜਿਹੜੇ ਸਿੱਖ ਮੇਰੇ ਵਾਂਗ ਚਿੱਟੀ ਅਤੇ ਗੋਲ ਗੋਲ ਪੱਗ ਬੰਨ੍ਹਦੇ ਹਨ ਉਨ੍ਹਾਂ ਨੂੰ ਨਾਮਧਾਰੀ ਸਿੱਖ ਕਹਿਆ ਜਾਂਦਾ ।

ਅਕਾਲੀ ਸਿੱਖ ਕਹਿੰਦੇ ਹਨ ਕਿ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਆਪ ਹੁਕਮ ਕਰ ਕੇ ਚਿਖਾ ਬਣਵਾ ਕੇ ਉਸ ਵਿਚ ਪਰਵੇਸ਼ ਕਰਕੇ ਜੋਤੀ ਜੋਤ ਸਮਾ ਗਏ ਸਨ ਅਤੇ ਅਗੋਂ ਵਾਸਤੇ ਸਦਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦੇ ਗਏ ਸਨ ।

ਦੂਜੇ ਪਾਸੇ ਨਾਮਧਾਰੀ ਸਿੱਖ ਇਤਿਹਾਸ ਦੀਆਂ ਗਵਾਹੀਆਂ ਦੇ ਕੇ ਆਖਦੇ ਹਨ ਕਿ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚਿਖਾ ਵਿਚ ਪਰਵੇਸ਼ ਤਾਂ ਕੀਤਾ ਸੀ ਪਰ ਜਦੋਂ ਸਾਰੇ ਸਿੱਖ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਿਖਾ ਨੂੰ ਲੰਬੂ ਲਾ ਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਲੱਗੀ ਹੋਈ ਕਨਾਤ ਤੋਂ ਬਾਹਰ ਨਿਕਲ ਗਏ ਤਾਂ ਸਤਿਗੁਰੂ ਜੀ ਰਾਤ ਦੇ ਹਨੇਰੇ ਵਿਚ ਸਿੱਖਾਂ ਤੋਂ ਅਖ ਬਚਾ ਕੇ ਕਨਾਤ ਦੇ ਪਿਛਲੇ ਪਾਸਿਉਂ ਨਿਕਲ ਕੇ ਅਪਣੇ ਮਿੱਥੇ ਹੋਇ ਪ੍ਰੋਗ੍ਰਾਮ ਅਨੁਸਾਰ ਗੁਪਤ ਵਿਚਰਨ ਵਾਸਤੇ ਉਥੋਂ ਅਛੋਪਲੇ ਹੀ ਕਿਸੇ ਪਾਸੇ ਨੂੰ ਚਲੇ ਗਏ ਸਨ ਅਤੇ ਜਾਂਦਿਆਂ ਜਾਂਦਿਆਂ ਅਪਣਾ ਕੁਮੈਤ ਘੋੜਾ ਵੀ ਲੈ ਗਏ ਸਨ

ਹਿੰਦੂ ਮਿੱਤਰ — ਮੈਨੂੰ ਇਹ ਤਾਂ ਦੱਸ ਕਿ ਸ੍ਰੀ ਗੋਬਿੰਦ ਸਿੰਘ ਜੀ ਨੇ ਚਿਖਾ ਵਿਚ ਪਰਵੇਸ਼ ਕਿਉਂ ਕੀਤਾ ਸੀ? ਕੀ ਉਹ ਤੁਰਕ ਬਾਦਸ਼ਾਹ ਕੋਲੋਂ ਡਰਦੇ ਸਨ ਜਾਂ ਉਨ੍ਹਾਂ ਨੂੰ ਅਪਣੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਜਾਣ ਦਾ ਸਦਮਾ ਸੀ ?

ਨਾਮਧਾਰੀ ਸਿੱਖ — ਵੀਰ, ਆਪ ਹੀ ਸੋਚ ਕਿ ਸਰਬ ਕਲਾ ਸਮਰਥ ਸਤਿਗੁਰੂ ਨੂੰ ਡਰ ਕਿਸ ਦਾ ਹੁੰਦਾ ਹੈ ? ਜਿਹੜਾ ਆਪ ਨਿਰਵੈਰ ਹੋਵੇ ਨਿਰਭਉ ਹੋਵੇ ਉਹ ਨਾ ਕਿਸੇ ਨੂੰ ਡਰਾਂਦਾ ਹੈ ਅਤੇ ਨਾ ਹੀ ਕਿਸੇ ਕੋਲੋਂ ਡਰਦਾ ਹੈ

**ਭੈ ਕਾਹੂ ਕਉ ਦੇਤ ਨਹਿ (ਅਤੇ) ਨਹਿ ਭੈ ਮਾਨਤ ਆਨ ।**

ਨਾਲੇ ਜ਼ੁਲਮ ਕਰਨ ਵਾਲਾ ਬਾਦਸ਼ਾਹ ਤਾਂ ਓਦੋਂ ਮਰ ਗਿਆ ਹੋਇਆ ਸੀ ਭਾਵ ਔਰੰਗਜ਼ੇਬ ਤਾਂ ਮਰ ਗਿਆ ਹੋਇਆ ਸੀ ਅਤੇ ਜਿਹੜਾ ਨਵਾ ਬਾਦਸ਼ਾਹ ਬਣਿਆ ਸੀ ਉਹਨੂੰ ਤਾਂ ਗੁਰੂ ਜੀ ਨੇ ਆਪ ਜੰਗ ਜਿਤਾ ਕੇ

ਬਾਦਸ਼ਾਹ ਬਣਾਇਆ ਸੀ । ਉਸਦਾ ਨਾਉਂ ਬਹਾਦਰ ਸ਼ਾਹ ਸੀ । ਉਹ ਤਾਂ ਆਪ ਹੀ ਗੁਰੂ ਜੀ ਕੋਲੋਂ ਡਰਦਾ ਸੀ ।

ਦੂਜੀ ਗੱਲ ਜਿਹੜੀ ਤੂੰ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੇ ਸਦਮੇ ਬਾਰੇ ਆਖੀ ਹੈ, ਇਹ ਵੀ ਸੱਚ ਨਹੀਂ ਕਿਉਂ ਜੋ ਗੁਰੂ ਜੀ ਸਾਰਿਆਂ ਸਿੱਖਾਂ ਨੂੰ ਅਪਣੇ ਪੁੱਤਰ ਸਮਝਦੇ ਸਨ । ਉਨ੍ਹਾਂ ਨੇ ਤਾਂ ਮਾਤਾ ਸੁੰਦਰੀ ਜੀ ਨੂੰ ਸਿੱਖਾਂ ਵਲ ਇਸ਼ਾਰਾ ਕਰ ਕੇ ਕਹਿਆ ਸੀ :-

**ਇਨ ਪੁਤ੍ਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ**
**ਚਾਰ ਮੂਏ ਤੋ ਕਿਆ ਭਯਾ ਜੀਵਤ ਕਈ ਹਜ਼ਾਰ**

ਹਿੰਦੂ ਮਿੱਤਰ — ਭਾਈ, ਗੁਰੂ ਜੀ ਦਾ ਚਿਖਾ ਵਿਚ ਪਰਵੇਸ਼ ਕਰਣ ਦਾ ਕਾਰਣ ਕੋਈ ਨ ਕੋਈ ਤਾਂ ਜਰੂਰ ਹੀ ਹੋਵੇਗਾ

ਨਾਮਧਾਰੀ ਸਿੱਖ — ਤੈਨੂੰ ਪਤਾ ਹੀ ਹੋਵੇਗਾ ਕਿ ਤੁਰਕ ਹਾਕਮ ਕੁਰਾਨ ਦੀਆਂ ਕਸਮਾਂ ਖਾਕੇ ਵੀ ਗੁਰੂ ਜੀ ਨਾਲ ਛਲ ਕਰਦੇ ਸਨ । ਗੁਰੂ ਜੀ ਜੇ ਆਮ ਮਨੁਖਾਂ ਵਾਙੂ ਹੁੰਦੇ ਤਾਂ ਉਨ੍ਹਾਂ ਦੀਆਂ ਚਾਲਾਂ ਵਿਚ ਫਸਦੇ । ਉਹ ਤਾਂ ਅਕਾਲ ਪੁਰਖ ਦੀ ਜੋਤ ਸਨ, ਉਹ ਉਨ੍ਹਾਂ ਦੀਆਂ ਚਾਲਾਂ ਵਿਚ ਕਿਵੇਂ ਫਸਦੇ ? ਤੁਸਾਂ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਬਾਰੇ ਸੁਣਿਆ ਹੋਵੇਗਾ

**ਸਭਹਿਨ ਛਲਤ ਨ ਆਪ ਛਲਾਇਆ**
**ਤਾਂ ਤੇ ਛਲੀਆ ਨਾਮ ਕਹਾਇਆ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਧੋਖੇ ਬਾਜ਼ ਤੁਰਕਾਂ ਨਾਲ ਇਕ ਐਸੀ ਰਾਜ ਨੀਤਕ ਚਾਲ ਖੇਡੀ ਕਿ ਦੁਨੀਆਂ ਦੰਗ ਰਹਿ ਗਈ

ਹਿੰਦੂ ਮਿੱਤਰ– ਹੈਂ ! ਉਹ ਐਸੀ ਚਾਲ ਕਿਹੜੀ ਸੀ ?

ਨਾਮਧਾਰੀ ਸਿੱਖ– ਯਾਰ, ਤੂੰ ਤਾਂ ਹਿਸਟਰੀ (History) ਚੰਗੀ ਤਰ੍ਹਾਂ ਪੜ੍ਹਿਆ ਹੋਇਆ ਹੈ। ਤੈਨੂੰ ਤਾਂ ਪਤਾ ਹੀ ਹੈ ਕਿ ਜੰਗਾਂ ਵਿਚ ਕਈ ਦਾਅ ਖੇਡੇ ਜਾਂਦੇ ਹਨ ਅਤੇ ਕਿੰਨੇ ਪੈਂਤੜੇ ਬਦਲੇ ਜਾਂਦੇ ਹਨ। ਸ੍ਰੀ ਸਤਿਗੁਰੂ ਜੀ ਨੇ ਵੀ ਪੈਂਤੜਾ ਬਦਲ ਲਿਆ। ਉਹ ਆਪ ਗੁਪਤ ਰਹਿਕੇ ਸਿੱਖਾਂ ਰਾਹੀ ਤੁਰਕ ਰਾਜ ਨਸ਼ਟ ਕਰਨਾ ਚਾਹੁੰਦੇ ਸਨ। ਗੁਪਤ ਰਹਿਣ ਵਾਸਤੇ ਹੀ ਗੁਰੂ ਜੀ ਨੇ ਚਿਖਾ ਵਾਲਾ ਸਾਂਗ ਵਰਤਾਇਆ ਸੀ

ਹਿੰਦੂ ਮਿੱਤਰ ਅੱਛਾ, ਹੁਣ ਸਮਝ ਆਈ ਹੈ ਕਿ ਗੁਰੂ ਜੀ ਨੇ ਚਿਖਾ ਵਾਲਾ ਸਾਂਗ ਕਿਉਂ ਵਰਤਾਇਆ ਸੀ। ਤੇਰੀ ਕਹੀ ਹੋਈ ਦਲੀਲ ਢੁਕਦੀ ਵੀ ਹੈ ਅਤੇ ਜਾਪਦੀ ਵੀ ਸੱਚੀ ਹੈ।

ਨਾਮਧਾਰੀ ਸਿੱਖ– ਯਾਰ, ਤੂੰ ਜ਼ਰਾ ਆਪ ਹੀ ਸੋਚ ਕਿ ਆਤਮ ਘਾਤ ਕਰਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੈਸੇ ਸਰਬ ਸ਼ਕਤੀ ਮਾਨ ਸੂਰਮੇ ਨੂੰ ਸੋਭਦਾ ਸੀ ?

ਇਕ ਹੋਰ ਗਲ ਸੁਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਗੱਦੀ ਦੇ ਮਾਲਕ ਸਨ ਜਿਸ ਗੱਦੀ ਦੇ ਤੀਸਰੇ ਗੁਰੂ, ਸ੍ਰੀ ਗੁਰੂ ਅਮਰ ਦਾਸ ਜੀ ਪਹਿਲਾਂ ਹੀ ਲਿਖ ਗਏ ਸਨ

## ਆਤਮਘਾਤੀ ਹੈ ਜਗਤ ਕਸਾਈ

ਤੂੰ ਆਪ ਹੀ ਦੱਸ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰਬਾਣੀ ਦੀ ਇਸ ਤੁਕ ਨੂੰ ਉਲੰਘ ਸਕਦੇ ਸਨ ਅਤੇ ਜਗਤ ਕਸਾਈ ਬਣ ਸਕਦੇ ਸ.

ਹਿੰਦੂ ਮਿੱਤਰ — ਭਾਈ ਸੱਚੀ ਗਲ ਤਾਂ ਇਹ ਹੈ ਕਿ ਜੇ ਮਹਾਂ ਪੁਰਖ ਆਪਣੇ ਗੁਰੂਆਂ ਪੀਰਾਂ ਦੇ ਬਚਨ ਨਾ ਮੰਨਣ ਗੇ ਤਾਂ ਫਿਰ ਹੋਰ ਕਉਣ ਮੰਨੇਗਾ ? ਅੱਛਾ ਹੁਣ ਮੈਨੂੰ ਇਹ ਦੱਸ ਕਿ ਜੇ ਗੁਰੂ ਜੀ ਚਿਖਾ ਵਾਲੇ ਸਾਂਗ ਪਿਛੋਂ ਜੀਵਤ ਹੀ ਸਨ ਤਾਂ ਇਸਦਾ ਭੇਦ ਕਿਸਤਰਾਂ ਖੁਲ੍ਹਿਆ ਸੀ ?

ਨਾਮਧਾਰੀ ਸਿੱਖ– ਸੰਖੇਪ ਵਿਚ ਸੁਣਾਂਦਾ ਹਾਂ। ਜਦੋਂ ਸਿੱਖ ਚਿਖਾ ਨੂੰ ਲੰਬੂ ਲਾਕੇ ਕਨਾਤ ਤੋਂ ਬਾਹਰ ਆ ਗਏ ਸਤਿਗੁਰੂ ਜੀ ਤਾਂ ਵਿਚੋਂ ਨਿਕਲ ਕੇ ਅਛੋਪਲੇ ਹੀ ਕਿਸੇ ਹੋਰ ਪਾਸੇ ਚਲੇ ਗਏ ਪਰ ਚਿਖਾ ਬਲਦੀ ਰਹੀ ਚਿਖਾ ਬਲਣ ਦੀਆਂ ਲਾਟਾਂ ਕਨਾਤ ਤੋਂ ਬਾਹਰ ਵੀ ਨਜ਼ਰ ਆਉਂਦੀਆਂ ਸਨ। ਸਿੱਖਾਂ ਸੋਚਿਆ ਕੇ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਹਨ। ਸਾਰੇ ਸਿੱਖ ਸਤਿਗੁਰੂ ਜੀ ਦੇ ਮਹਾਨ ਗੁਣਾਂ ਨੂੰ

ਯਾਦ ਕਰ ਕਰ ਕੇ ਵਿਰਲਾਪ ਕਰਨ ਲੱਗ ਪਏ।

ਇਸੇ ਦੁਖੀ ਅਤੇ ਸ਼ੋਕ ਅਵਸਥਾ ਵਿਚ ਹੀ ਦਿਨ ਚੜ੍ਹ ਗਿਆ। ਸਵੇਰ ਹੁੰਦਿਆਂ ਹੀ ਘੋੜਿਆਂ ਦੇ ਤਬੇਲੇ ਵਿਚੋਂ ਇਕ ਸਿੱਖ ਨੇ ਆ ਕੇ ਦੱਸਿਆ ਕਿ ਤਬੇਲੇ ਵਿਚ ਕੁਮੈਤ ਘੋੜਾ ਮੌਜੂਦ ਨਹੀਂ। ਜਾਪਦਾ ਹੈ ਕਿ ਸਤਿਗੁਰੂ ਜੀ ਚਿਖਾ ਵਿਚ ਜੋਤੀ ਜੋਤ ਨਹੀਂ ਸਮਾਏ ਸਗੋਂ ਚਿਖਾ ਵਿਚੋਂ ਨਿਕਲ ਕੇ ਕੁਮੈਤ ਘੋੜੇ ਤੇ ਸਵਾਰ ਹੋ ਕੇ ਕਿਸੇ ਹੋਰ ਪਾਸੇ ਚਲੇ ਗਏ ਹਨ।

ਹਾਲਾਂ ਸਿੱਖ ਸੋਚਦੇ ਹੀ ਪਏ ਸਨ ਕਿ ਲੰਗਰ ਵਾਸਤੇ ਲਕੜਾਂ ਲਿਆਉਣ ਵਾਲੇ ਸੇਵਾਦਾਰ ਨੇ ਆ ਕੇ ਦੱਸਿਆ ਕਿ ਮੈਨੂੰ ਜੰਗਲ ਵਿਚ ਕੁਮੈਤ ਘੋੜੇ ਤੇ ਸਵਾਰ ਸਤਿਗੁਰੂ ਜੀ ਦਾ ਦਰਸ਼ਨ ਹੋਇਆ ਹੈ ਅਤੇ ਉਨ੍ਹਾਂ ਹੁਕਮ ਕੀਤਾ ਹੈ ਕਿ ਸ਼ੋਕ ਅਤੇ ਚਿੰਤਾ ਨਹੀਂ ਕਰਨੀ, ਭਜਨ ਕਰੋ ਜੋ ਸਾਰਿਆਂ ਦੁਖਾਂ ਦਾ ਦਾਰੂ ਹੈ ਅਤੇ ਜੋ ਅੰਤ ਨੂੰ ਸਹਾਈ ਹੁੰਦਾ ਹੈ।

ਇਸ ਤੋਂ ਥੋੜੀ ਦੇਰ ਪਿਛੋਂ ਹੀ ਪੰਜਾਬ ਵਲੋਂ ਆਏ ਸਾਧਾਂ ਨੇ ਦੱਸਿਆ ਕਿ ਸਤਿਗੁਰੂ ਜੀ ਸਾਨੂੰ ਕੁਮੈਤ ਘੋੜੇ ਤੇ ਸਵਾਰ , ਰਾਹ ਵਿਚ ਮਿਲੇ ਹਨ। ਉਨ੍ਹਾਂ ਸ਼ਸਤਰ ਵੀ ਸਜਾਏ ਹੋਏ ਸਨ ਅਤੇ ਹੱਥ ਵਿਚ ਬਾਜ ਵੀ ਸੀ। ਨਮਸਕਾਰ ਕਰਨ ਉਪਰੰਤ ਜਦੋਂ ਅਸਾਂ ਪੁੱਛਿਆ ਕਿ ਆਪ ਜੀ ਇਕੱਲੇ ਹੀ ਕਿਧਰ ਜਾ ਰਹੇ ਹੋ ਤਾਂ ਆਪ ਜੀ ਨੇ ਕਿਹਾ ਕਿ ਅਸੀਂ ਸ਼ਿਕਾਰ ਖੇਡਣ ਲਈ ਜਾ ਰਹੇ ਹਾਂ ਅਤੇ ਮਨ ਦੀ ਭਾਵਨਾ ਅਨੁਸਾਰ ਸੈਰ ਕਰਾਂਗੇ। ਗੁਰੂ ਜੀ ਨੇ ਸਿਰਫ ਇੰਨਾ ਹੀ ਬਚਨ ਕੀਤਾ ਅਤੇ ਘੋੜੇ ਨੂੰ ਅੱਡੀ ਲਾ ਕੇ ਅੱਗੇ ਚਲੇ ਗਏ ਅਤੇ ਅਸੀਂ ਇਧਰ ਆ ਗਏ ਹਾਂ।

ਭਾਵੇਂ ਸਤਿਗੁਰੂ ਜੀ ਦਾ ਹੁਕਮ ਚਿਖਾ ਫੋਲਣ ਦਾ ਨਹੀਂ ਸੀ ਪਰ ਸਿੱਖਾਂ ਨੇ ਚਿਖਾ ਫੋਲ ਹੀ ਲਈ। ਚਿਖਾ ਵਿਚੋਂ ਕੋਈ ਸ਼ਸਤਰ ਜਾਂ ਕੋਈ ਅਸਥੀ ਨ ਨਿਕਲੀ (ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਛੋਟੀ ਜੇਹੀ ਕਰਦ ਨਿਕਲੀ ਸੀ)

ਇਨ੍ਹਾਂ ਗਲਾਂ ਤੋਂ ਸਿੱਖਾਂ ਨੂੰ ਪੱਕਾ ਨਿਸਚਾ ਹੋ ਗਿਆ ਕਿ ਸਤਿਗੁਰੂ ਜੀ ਜੋਤੀ ਜੋਤ ਨਹੀਂ ਸਮਾਏ, ਇਹ ਕੋਈ ਕਉਤਕ ਹੈ ਜਿਸ ਦੀ ਸਾਨੂੰ ਕੋਈ ਸਮਝ ਨਹੀਂ ਆਉਂਦੀ

ਯਾਰ ਖਿਮਾ ਕਰੀਂ, ਮੈਂ ਤੈਨੂੰ ਇੰਨਾ ਕੁਝ ਇਸ ਲਈ ਸੁਣਾਇਆ ਹੈ ਕਿ ਤੈਨੂੰ ਪੱਕਾ ਨਿਸਚਾ ਹੋ ਜਾਏ ਕਿ ਸਤਿਗੁਰੂ ਜੀ ਚਿਖਾ ਵਿਚ ਜੋਤੀ ਜੋਤ ਨਹੀਂ ਸਨ ਸਮਾਏ ਜਿਹੜੇ ਵੀਰ ਸਤਿਗੁਰੂ ਜੀ ਦਾ ਚਿਖਾ ਵਿਚ ਜੋਤੀ ਜੋਤ ਸਮਾਉਣ ਦਾ ਪਰਚਾਰ ਕਰਦੇ ਹਨ ਉਹ ਗਲਤੀ ਕਰ ਰਹੇ ਹਨ ਕਿਉਂਜੋ

ਸਚਾਈ ਛੁਪ ਨਹੀਂ ਸਕਤੀ ਬਨਾਵਟ ਕੇ ਅਸੂਲੋਂ ਸੇ
ਕਭੀ ਖੁਸ਼ਬੂ ਆ ਨਹੀਂ ਸਕਤੀ ਕਾਗਜ਼ ਕੇ ਫੂਲੋਂ ਸੇ

ਲੈ ਹੁਣ ਅਗੋਂ ਸੁਣ :-

ਹੈਦਰਾਬਾਦ ਦੱਖਣ ਦੇ ਜਨਵਾਰਾ ਨਗਰ ਦੇ ਰਹਿਣ ਵਾਲੇ ਦੋ ਭਰਾ ਬਾਲਾ ਰਾਇ ਅਤੇ ਰੁਸਤਮ ਰਾਇ ਰਾਜਪੂਤ ਸਰਦਾਰ ਸਨ

ਦੋਨੋ ਬੀਰ ਅਧਿਕ ਬਲਵਾਨ

ਸੋਨਤ ਸਾਹਰ ਰਾਵ ਅਰ ਰਾਨ (ਕਵੀ ਸੁਖਾ ਸਿੰਘ ਜੀ)

ਉਸ ਸਮੇਂ ਦੀ ਸਰਕਾਰ ਨੇ ਹਮਲਾ ਕਰਕੇ ਦੁਹਾਂ ਭਰਾਵਾਂ ਨੂੰ ਫੜ ਲਿਆ ਅਤੇ ਸਤਾਰੇ ਦੇ ਕਿਲੇ ਵਿਚ ਕੈਦ ਕਰ ਦਿੱਤਾ ਅਤੇ ਬੇੜੀਆਂ ਪਾ ਦਿੱਤੀਆਂ। ਉਨ੍ਹਾਂ ਦੁਹਾਂ ਭਰਾਵਾਂ ਨੇ ਬੜੇ ਦੇਵਤੇ ਧਿਆਏ ਪਰ ਛੁੱਟ ਨ ਸਕੇ ਫਿਰ ਉਨ੍ਹਾਂ ਨੇ ਇਕ ਸਿੱਖ ਦੇ ਕਹਿਣ ਤੇ ਸਮੇਂ ਦੇ ਅਵਤਾਰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਅੱਗੇ ਅਰਦਾਸ ਕੀਤੀ। ਉਸੇ ਰਾਤ ਸਤਿਗੁਰੂ ਜੀ ਨੇ ਕੁਮੈਤ ਘੋੜੇ ਸਮੇਤ ਉਨ੍ਹਾਂ ਨੂੰ ਕਿਲੇ ਵਿਚ ਹੀ ਦਰਸ਼ ਦਿੱਤੇ। ਸਤਿਗੁਰੂ ਜੀ ਦੀ ਕਿਰਪਾ ਨਾਲ ਬੇੜੀਆਂ ਅਪਣੇ ਆਪ ਹੀ ਖੁਲ੍ਹ ਗਈਆਂ ਫਿਰ ਸਤਿਗੁਰੂ ਜੀ ਨੇ ਦੁਹਾਂ ਭਰਾਵਾਂ ਨੂੰ ਦੋਵੇਂ ਰਕਾਬਾਂ ਫੜਾ ਕੇ ਕਿਲੇ ਤੋਂ ਬਾਹਰ ਲਿਆਂਦਾ

ਜਿਹ ਬਿਧ ਪੰਛੀ ਉਡਤ ਅਕਾਸਾ ।

ਤਿਉਂ ਗੁਰ ਪਰੇ ਕਰਿਓ ਖਿਨਾਸਾ ॥

ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਲੇ ਤੋਂ ਬਾਹਰ ਕੱਢ ਕੇ ਮਨਮਾੜ ਲਿਆ ਕੇ ਛੱਡ ਦਿੱਤਾ। ਇਸ ਜਗ੍ਹਾ ਤੇ ਅੱਜ ਕੱਲ ਇਸ ਘਟਨਾ ਦੀ ਯਾਦ ਵਿਚ ਗੁਰਦਵਾਰਾ ਬਣਿਆ ਹੋਇਆ ਹੈ। ਗੁਰਦਵਾਰੇ ਦੇ ਅੰਦਰ ਸਤਿਗੁਰੂ ਜੀ ਦੇ ਘੋੜੇ ਦੀਆਂ ਰਕਾਬਾਂ ਫੜੀ ਰੁਸਤਮ ਰਾਇ ਅਤੇ ਬਾਲਾ ਰਾਇ ਦੀ ਤਸਵੀਰ ਵੀ ਬਣੀ ਹੋਈ ਹੈ।

**ਹਿੰਦੂ ਮਿੱਤਰ** — ਕੀ ਇਹ ਘਟਨਾ ਚਿਖਾ ਵਾਲੇ ਕਉਤਕ ਤੋਂ ਪਿਛੋਂ ਦੀ ਹੈ ?

**ਨਾਮਧਾਰੀ ਸਿੱਖ** — ਯਾਰ, ਮੈਂ ਤੈਨੂੰ ਚਿਖਾ ਵਾਲੇ ਕਉਤਕ ਤੋਂ ਪਿਛੋਂ ਦੀਆਂ ਸਾਖੀਆਂ ਅਥਵਾ ਘਟਨਾਵਾਂ ਸੁਣਾ ਰਿਹਾ ਹਾਂ।

ਇਕ ਗਲ ਯਾਦ ਰਖੀਂ ਕਿ ਚਿਖਾ ਵਾਲੇ ਕਉਤਕ ਦੇ ਪਿਛੋਂ ਸਤਿਗੁਰੂ ਜੀ ਗੁਪਤ ਹੀ ਵਿਚਰਦੇ ਰਹੇ ਸਨ ਅਤੇ ਉਨ੍ਹਾਂ ਦਾ ਉਸ ਸਮੇਂ ਦਾ ਨਾਮ "ਬਾਬਾ ਅਜਾਪਾਲ ਸਿੰਘ ਜੀ" ਸੀ

ਇਸ ਦੇ ਪਿਛੋਂ ਸਤਿਗੁਰੂ ਜੀ ਅਪਣੇ ਗੁਪਤ ਨਾਮ ਹੇਠ ਤਕਰੀਬਨ ੪੨ ਸਾਲ ਭਾਦਰੇ ਰਹੇ, ਫਿਰ ਤਕਰੀਬਨ ੬ ਸਾਲ ਜੀਂਦ ਰਹੇ। ਇਸ ਦੇ ਪਿਛੋਂ ਤਕਰੀਬਨ ੧੨ ਸਾਲ ਪਟਿਆਲੇ ਰਹੇ ਫਿਰ ਨਾਭੇ ਦੀ ਝਿੜੀ ਵਿਚ ਜਾ ਡੇਰਾ ਲਾਇਆ। ਜੋਤੀ ਜੋਤ ਸਮਾਉਣ ਤਕ ਤਕਰੀਬਨ ੩੯ ਸਾਲ ਤਕ ਆਪ ਜੀ ਨੇ ਡੇਰਾ ਇੱਥੇ ਹੀ ਰੱਖਿਆ।

ਆਪ ਜੀ ਦਾ ਡੇਰਾ ਤਾਂ ਨਾਭੇ ਦੀ ਝਿੜੀ ਵਿਚ ਸੀ ਪਰ ਸਿੱਖਾਂ ਦੀਆਂ ਅਰਦਾਸਾਂ ਸੁਣ ਕੇ ਦਰਸ਼ਨ ਦੇਣ ਵਾਸਤੇ ਜਾਂ ਜੰਗਾਂ ਵਿਚ ਸਹਾਇਤਾ ਕਰਨ ਵਾਸਤੇ ਸਤਿਗੁਰੂ ਜੀ ਅਪਣੇ ਗੁਪਤ ਨਾਮ ਹੇਠ ਦੂਰ ਦੂਰ ਵੀ ਚਲੇ ਜਾਂਦੇ ਸਨ । ਇਕ ਵੇਰ ਆਪ ਜੀ ਨੇ ਅਟਕ ਦੇ ਇਲਾਕੇ ਵਲ ਹਰੋ ਨਦੀ ਦੇ ਕਿਨਾਰੇ ਸਮਾਧੀ ਇਸਥਿਤ ਬਾਬੇ ਬਾਲਕ ਸਿੰਘ ਜੀ ਨੂੰ ਦਰਸ਼ਨ ਦਿੱਤੇ । ਜਦੋਂ ਸਤਿਗੁਰੂ ਜੀ, ਸਮਾਧੀ ਇਸਥਿਤ ਬਾਬਾ ਜੀ ਦੇ ਸਾਮ੍ਹਣੇ ਹੋਏ ਤਾਂ ਬਾਬਾ ਜੀ ਦੀ ਸਮਾਧੀ ਖੁਲ੍ਹ ਗਈ । ਜਦੋਂ ਬਾਬਾ ਜੀ ਦੇ ਨੇਤ੍ਰ ਖੁਲ੍ਹੇ ਤਾਂ ਕੀ ਵੇਖਦੇ ਹਨ ਕਿ ਸਾਮ੍ਹਣੇ ਕਰੋੜਾਂ ਚੰਦਰਮਾਂ ਨੂੰ ਮਾਤ ਕਰ ਦੇਣ ਵਾਲੀ, ਕੰਜਲਕ ਨੈਣ ਕਬੂਹ ਗ੍ਰੀਵ ਅਤੇ ਕਟ ਕੇਹਰ ਵਾਲੀ ਵਿਅਕਤੀ ਘੋੜੇ ਤੇ ਸਵਾਰ ਹੈ । ਬਾਬਾ ਜੀ ਨੇ ਸਮਝਿਆ ਕਿ ਭਗਵਾਨ ਜੀ ਮੈਨੂੰ ਦਰਸ਼ਨ ਦੇਣ ਵਾਸਤੇ ਆਏ ਹਨ ਬੜੇ ਗਦ ਗਦ ਹੋਏ ਕਿਉਂ ਜੋ

**ਦਰਸਨ ਕਉ ਲੋਚੈ ਸਭੁ ਕੋਈ ॥**
**ਪੂਰੈ ਭਾਗਿ ਪਰਾਪਤਿ ਹੋਈ ॥**

ਬਾਬਾ ਜੀ ਨੇ ਝੱਟ ਉਠ ਕੇ ਘੋੜ ਸਵਾਰ ਭਗਵਾਨ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਘੋੜੇ ਦੀ ਵਾਂਗ ਫੜ ਲਈ । ਭਗਤ ਵਛਲ ਭਗਵਾਨ ਜੀ ਘੋੜੇ ਤੋਂ ਉਤਰਕੇ ਬਾਬਾ ਜੀ ਵਲੋਂ ਸਾਦਾ ਜਹੇ ਵਿਛਾਏ ਗਏ ਆਸਣ ਤੇ ਬਿਰਾਜਮਾਨ ਹੋ ਗਏ ।

ਬਾਬਾ ਜੀ ਦਰਸ਼ਨ ਕਰ ਕੇ ਬਹੁਤ ਖੁਸ਼ ਹੋਏ ਅਤੇ ਬਾਲਕ ਵਾਂਗ ਕਈ ਕੁਛ ਪੁੱਛਿਆ । ਬਾਬਾ ਜੀ ਦੇ ਸਾਰੇ ਸ਼ੰਕੇ ਨਵਿਰਤ ਕਰਦਿਆਂ ਉਸ ਵਿਅਕਤੀ ਨੇ ਕਿਹਾ "**ਮੈਂ ਹੀ ਹਾਂ ਜਿਸ ਨੂੰ ਲੋਕੀਂ ਗੁਰੂ ਗੋਬਿੰਦ ਸਿੰਘ ਆਖਦੇ ਹਨ ਅਤੇ ਮੈਂ ਹੀ ਹਾਂ ਜਿਸ ਨੇ ਨਦੇੜ ਵਿਚ ਚਿਖਾ ਵਾਲਾ ਸਾਂਗ ਕੀਤਾ ਸੀ**"

ਇਸ ਤਰ੍ਹਾਂ ਦੇ ਕਈ ਬਚਨ ਕਰਨ ਉਪਰੰਤ ਸਤਿਗੁਰੂ ਜੀ ਨੇ ਬਾਬੇ ਜੀ ਨੂੰ ਭਜਨ ( ਗੁਰਮੰਤ੍ਰ) ਦਿੱਤਾ ਅਤੇ ਉੱਥੇ ਹੀ ਸਤਿਗੁਰੂ ਜੀ ਨੇ ਬਾਬੇ ਬਾਲਕ ਸਿੰਘ ਜੀ ਅੱਗੇ ਪੰਜ ਪੈਸੇ ਅਤੇ ਇਕ ਨਾਰੀਅਲ ਰਖਕੇ ਮੱਥਾ ਟੇਕਕੇ ਗੁਰ ਗੱਦੀ ਬਖਸ਼ ਦਿੱਤੀ ਅਥਵਾ ਅਪਣਾ ਜਾਨਸ਼ੀਨ ਬਣਾ ਦਿੱਤਾ ਇਸ ਤਰ੍ਹਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਗਿਆਰਵੇਂ ਗੁਰੂ ਹੋਏ ਹਨ ।

ਹਿੰਦੂ ਮਿੱਤਰ   ਭਾਈ, ਮੈਨੂੰ ਇਹ ਦੱਸ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਬਾਲਕ ਸਿੰਘ ਜੀ ਨੂੰ ਗੁਰ ਗੱਦੀ ਇਕਾਂਤ ਵਿਚ ਅਤੇ ਉਹ ਵੀ ਜੰਗਲ ਵਿਚ ਕਿਉਂ ਦਿੱਤੀ, ਕਿਸੇ ਸ਼ਹਿਰ ਵਿਚ ਜਾਂ ਕਿਸੇ ਮੇਲੇ ਵਿਚ ਦਿੰਦੇ ਤਾਂ ਜੋ ਆਮ ਜਨਤਾ ਨੂੰ ਪਤਾ ਲੱਗ ਜਾਂਦਾ।

ਨਾਮਧਾਰੀ ਸਿੱਖ - ਯਾਰ, ਪਹਿਲੀ ਗਲ ਤਾਂ ਇਹ ਹੈ ਕਿ ਜੋ ਸਤਿਗੁਰੂ ਜੀ ਕਰਦੇ ਹਨ ਉਹ ਠੀਕ ਹੀ ਕਰਦੇ ਹਨ, ਦੂਜੀ ਗਲ ਇਹ ਹੈ ਕਿ ਉਨ੍ਹਾਂ ਸਾਂਗ ਗੁਪਤ ਵਿਚਰਨ ਵਾਲਾ ਬਣਾਇਆ ਹੋਇਆ ਸੀ, ਉਨ੍ਹਾਂ ਸਾਰੇ ਕੰਮ ਗੁਪਤ ਹੀ ਕਰਨੇ ਸਨ ਅਤੇ ਤੀਜੀ ਗਲ ਇਹ ਹੈ ਕਿ ਗਿਆਰਵੇਂ ਜਾਮੇ (ਗਿਆਰਵੇਂ ਗੁਰੂ) ਬਾਰੇ ਗੁਰਿੰਡ ਨਾਮਾ ਪਾਤਸ਼ਾਹੀ ਦਸਵੀਂ ਵਿਚ ਇਸਤਰ੍ਹਾਂ ਲਿਖਿਆ ਹੋਇਆ ਹੈ

**ਗੁਪਤ ਗਿਆਰਵਾਂ ਖੇਲਸੀ ਕੋਇਕ ਪਾਵੈ ਪਾਰ**

ਹਿੰਦੂ ਮਿੱਤਰ   ਭਾਈ, ਤੇਰੇ ਕਹਿਣ ਅਨੁਸਾਰ ਜੇ ਗੁਰੂ ਬਾਲਕ ਸਿੰਘ ਜੀ ਗੁਪਤ ਹੀ ਰਹੇ ਹਨ ਤਾਂ ਸੰਗਤ ਨੂੰ ਪਤਾ ਕਿਸ ਤਰ੍ਹਾਂ ਲੱਗਾ ?

ਨਾਮਧਾਰੀ ਸਿੱਖ   ਇਕ ਠੀਕ ਹੈ ਕਿ ਸ੍ਰੀ ਗੁਰੂ ਬਾਲਕ ਸਿੰਘ ਜੀ ਬਾਰੇ " ਗੁਪਤ ਗਿਆਰਵਾ ਖੇਲਸੀ" ਲਿਖਿਆ ਹੋਇਆ ਹੈ ਪਰ ਚੜ੍ਹਿਆ ਚੰਨ ਛੁਪਿਆ ਨਹੀਂ ਰਹਿ ਸਕਦਾ। ਜ਼ਰਾ ਧਿਆਨ ਨਾਲ ਸੁਣ, ਗੁਪੱਤ ਰਹਿਣ ਦਾ ਭਾਵ ਇਹ ਹੈ

ਗੋਇ ਰਾਖੀ ਘਟ ਦੀਪ ਜਿਨ ਨਿਜ ਅਜਮਤ।

ਜੋ ਇਕ ਜਗਦਾ ਦੀਵਾ ਕਿਸੇ ਘੜੇ ਵਿਚ ਰਖਿਆ ਜਾਏ। ਘੜੇ ਵਿਚ ਦੀਵਾ ਤਾਂ ਜਗਦਾ ਹੈ। ਇਹ ਦੀਵਾ ਦੂਰੋਂ ਵਿਖਾਈ ਨਹੀਂ ਦਿੰਦਾ ਪਰ ਜੇ ਘੜੇ ਦੇ ਨੇੜੇ ਹੋ ਕੇ ਵੇਖੀਏ ਤਾਂ ਦਿੱਸ ਪੈਂਦਾ ਹੈ, ਜਿਨ੍ਹਾਂ ਨੂੰ ਦਿੱਸਿਆ ਅਥਵਾ ਜਿਨ੍ਹਾਂ ਤੇ ਕਿਰਪਾ ਹੋਈ, ਭਾਈ ਬੰਕਾ ਜੀ ਵਰਗਿਆਂ ਨੇ ਸੰਗਤ ਦੇ ਭਲੇ ਲਈ ਦੁਹਾਈ ਦਿੱਤੀ " ਗੁਰੂ ਲਾਧੋ ਰੇ"

ਇਸੇ ਲਈ ਤਾਂ ਪ੍ਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ

ਨਾਮ ਸਿੰਘ ਬਾਲਕ, ਪੈ ਪਾਲਕ ਪੈਗੰਬਰੋਂ ਕੇ,

ਅੰਬਰੋਂ ਕੇ ਮਾਲਕ, ਅਡੰਬਰੋਂ ਕੇ ਤਿਆਗੀ ਹੈਂ,

ਭਾਵ ਸ੍ਰੀ ਗੁਰੂ ਬਾਲਕ ਸਿੰਘ ਜੀ ਖੁਦ ਪੈਗੰਬਰਾਂ (ਅਵਤਾਰਾਂ) ਦੇ ਪਾਲਕ ਅਤੇ ਖੰਡਾਂ ਬ੍ਰਹਿਮੰਡਾਂ ਦੇ ਮਾਲਕ ਸਨ (ਹਨ)

ਹਿੰਦੂ ਮਿੱਤਰ- ਭਾਈ, ਇਸ ਗਲ ਦਾ ਨਿਰਣ ਮੈਂ ਫਿਰ ਕਰਾਂਗਾ ਮੈਨੂੰ ਪਹਿਲਾਂ ਇਹ ਦੱਸ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਿਖਾ ਵਿਚੋਂ ਨਿਕਲ ਕੇ ਗੁਪਤ

ਵਿਚਰਦੇ ਰਹੇ ਸਨ ਤਾਂ ਫਿਰ ਇਹ ਭੇਦ ਖੁਲ੍ਹਿਆ ਕਿਸ ਤਰ੍ਹਾਂ ਸੀ ?

ਨਾਮਧਾਰੀ ਸਿੱਖ

ਪੰਜਾਬੀ ਦੇ ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਜੀ ਨਾਭੇ ਵਾਲੇ, ਸਿੱਖਾਂ ਵਿਚ ਇਕ ਪ੍ਰਸਿੱਧ ਵਿਦਵਾਨ ਹੋਏ ਹਨ। ਉਨ੍ਹਾਂ ਦੇ ਮਹਾਨ ਕੋਸ਼ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਨ੍ਹਾਂ ਨੇ ਬੜੀ ਮਿਹਨਤ ਨਾਲ ਇਹ ਕੋਸ਼ ਤਿਆਰ ਕੀਤਾ ਹੈ। ਇਸ ਗ੍ਰੰਥ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ ਅਤੇ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਅਤੇ ਹੋਰ ਕਈ ਗ੍ਰੰਥਾਂ ਵਿਚੋਂ ਸ਼ਬਦ ਤੇ ਹਵਾਲੇ ਦਰਜ ਕਰਕੇ ਉਨ੍ਹਾਂ ਦੀ ਢੁਕਵੀਂ ਅਤੇ ਲੋੜੀਂਦੀ ਵਿਆਖਿਆ ਕੀਤੀ ਗਈ ਹੈ। ਇਸ ਗ੍ਰੰਥ ਵਿਚੋਂ ਸਿੱਖ ਧਰਮ ਅਤੇ ਸਿੱਖ ਇਤਿਹਾਸ ਦੀ ਬਹੁਤ ਜਾਣਕਾਰੀ ਮਿਲਦੀ ਹੈ ਅਤੇ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਜੀ ਉੱਚ ਦਰਜੇ ਦੇ ਖੋਜੀ ਅਤੇ ਇਤਿਹਾਸਕਾਰ ਸਨ।

ਇਸੇ ਭਾਈ ਕਾਨ੍ਹ ਸਿੰਘ ਜੀ ਦੇ ਪੜਦਾਦੇ ਬਾਬਾ ਸਰੂਪ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਪਤ ਭੇਸ ਬਾਬਾ ਅਜਾਪਾਲ ਸਿੰਘ ਜੀ ਦੀ ਸੇਵਾ ਕਰਦੇ ਰਹੇ ਸਨ। ਇਨ੍ਹਾਂ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਬਹੁਤ ਸਾਰੇ ਚਮਤਕਾਰ ਆਪਣੀ ਅੱਖੀਂ ਵੇਖੇ ਸਨ

## ਬਾਬਾਣੀਆ ਕਹਾਣੀਆਂ ਪੁਤ ਸਪੁਤ ਕਰੇਨਿ

ਬਾਬਾ ਸਰੂਪ ਸਿੰਘ ਜੀ ਨੇ ਆਪਣੀ ਅੱਖੀਂ ਡਿੱਠੇ ਚਮਤਕਾਰ ਆਪਣੇ ਪੋਤ੍ਰੇ ਬਾਬਾ ਨਾਰਾਇਣ ਸਿੰਘ ਜੀ ਨੂੰ ਸੁਣਾਏ ਸਨ। ਫਿਰ ਬਾਬਾ ਨਾਰਾਇਣ ਸਿੰਘ ਜੀ ਕੋਲੋਂ ਉਹ ਚਮਤਕਾਰ ਸੁਣ ਕੇ ਉਨ੍ਹਾਂ ਦੇ ਸਪੁਤ੍ਰ ਬਾਬਾ ਬਿਸ਼ਨ ਸਿੰਘ ਜੀ ਨੇ ਇਕ ਪੁਸਤਕ ਲਿਖੀ ਸੀ। ਉਸ ਪੁਸਤਕ ਵਿਚ ਲਿਖਿਆ ਹੋਇਆ ਹੈ ਕਿ -

ਬਾਬਾ ਸਰੂਪ ਸਿੰਘ ਜੀ, ਬਾਬਾ ਅਜਾਪਾਲ ਸਿੰਘ ਜੀ ਦੇ ਪਲੰਘ ਕੋਲ ਬੈਠ ਕੇ ਦੇਖਣ ਲਗੇ, ਵੱਖੀ ਪਰ ਬੜਾ ਭਾਰੀ ਘਾਉ ਵੇਖਿਆ, ਬੜੇ ਸ਼ਸਤਰ ਕਾ ਘਾਉ ਲਗਿਆ ਵਾ ਜ਼ਖਮ ਮਿਲਿਆ ਵਾ, ਘਾਉ ਨੂੰ ਦੇਖਕੇ ਬਾਬਾ ਸਰੂਪ ਸਿੰਘ ਜੀ ਨੇ ਅਰਜ ਕੀਤੀ, ਮਹਾਰਾਜ ਜੀ, ਇਹ ਘਾਉ ਕਿਥੇ ਲਗਿਆ ਹੈ ? ਸੁਣ ਕੇ ਬਾਬਾ ਜੀ ਨੇ ਫੁਰਮਾਇਆ

## ਇਹ ਓਹੀ ਘਾਓ ਹੈ ਜੋ ਦੱਖਣ ਮੇਂ ਪਠਾਣ ਨੇ ਮਾਰਿਆ ਥਾ

ਇਹ ਸੁਣ ਕੇ ਬਾਬਾ ਸਰੂਪ ਸਿੰਘ ਜੀ ਨੂੰ ਪੂਰਨ ਨਿਸਚਾ ਹੋ ਗਿਆ, ਕਿ

## ਕਲਗੀਧਰ ਦਸਵੇਂ ਪਾਤਸ਼ਾਹ ਪੰਥ ਦੇ ਵਾਲੀ ਹਨ

ਫਿਰ ਕਦੇ ਮਨ ਨਹੀਂ ਡੋਲਿਆ।

ਬਾਬਾ ਬਿਸ਼ਨ ਸਿੰਘ ਜੀ ਦੇ ਵਡੇ ਭਰਾ, ਭਾਈ ਸਾਹਿਬ ਕਾਨ੍ਹ ਸਿੰਘ ਜੀ ਸਨ। ਭਾਈ ਕਾਨ੍ਹ ਸਿੰਘ ਜੀ ਨੇ ਪੰਥ ਦੇ ਭਲੇ ਹਿਤ ਪੰਥ ਨੂੰ ਜਾਣਕਾਰੀ ਦੇਣ ਲਈ ਮਾਸਕ ਫੁਲਵਾੜੀ ਵਿਚ ਮਾਰਚ ੧੯੨੭ (ਫਗਣ ਚੇਤਰ-ਸੰਮਤ ੧੯੮੩-੮੪) ਵਿਚ ਸਪਸ਼ਟ ਛਪਵਾਇਆ ਸੀ, ਕਿ

**ਬਾਬਾ ਅਜਾਪਾਲ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿਉਂਕਿ ਪ੍ਰਤੱਖ ਰੂਪ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਨਹੀਂ ਸਮਾਏ ਸਨ**

ਹਿੰਦੂ ਮਿੱਤਰ: ਭਾਈ, ਹੁਣ ਕੁਝ ਸਮਝ ਆਈ ਹੈ, ਮੈਂ ਪਹਿਲਾਂ ਵੀ ਕਦੇ ਕਦੇ ਸੋਚਦਾ ਸਾਂ ਕਿ ਨਿਡਰ, ਸੂਰਬੀਰ, ਮਰਦੇ ਤਮਾਮ ਅਥਵਾ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਤਮਘਾਤ ਕਿਉਂ ਕੀਤਾ ਸੀ। ਹੁਣ ਪਤਾ ਲੱਗਾ ਹੈ ਕਿ ਗੁਰੂ ਜੀ ਦਾ ਚਿਖਾ ਵਿਚ ਪਰਵੇਸ਼ ਕਰਨਾ ਇਕ ਸਿਆਸੀ ਅਤੇ ਜੰਗੀ ਚਾਲ ਸੀ ਅਥਵਾ ਦੁਸ਼ਮਣ ਦੀਆਂ ਅੱਖਾਂ ਵਿਚ ਘੱਟਾ ਪਾਉਣਾ ਸੀ।

ਭਾਈ, ਤੇਰਾ ਬਹੁਤ ਧੰਨਵਾਦ, ਤੂੰ ਅਜ ਮੇਰੇ ਕਈ ਭੁਲੇਖੇ ਦੂਰ ਕੀਤੇ ਹਨ। ਅੱਛਾ ਹੁਣ ਇਹ ਵੀ ਦੱਸਣ ਦੀ ਕਿਰਪਾ ਕਰ ਕਿ ਗੁਰੂ ਬਾਲਕ ਸਿੰਘ ਜੀ ਅਗੋਂ ਕਿਹੜੇ ਗੁਰੂ ਹੋਏ ਹਨ?

ਨਾਮਧਾਰੀ ਸਿੱਖ: ਯਾਰ, ਮੈਂ ਇਕ ਗਲ ਦੱਸਣੀ ਭੁਲ ਗਿਆ ਹਾਂ, ਉਹ ਇਹ ਹੈ ਕਿ ਜਦੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੱਦੀ ਦਿੱਤੀ ਸੀ, ਉਦੋਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਇਹ ਵੀ ਕਹਿਆ ਸੀ, ਇਹ ਗੁਰ ਗੱਦੀ ਮੇਰੀ ਅਮਾਨਤ ਹੈ, ਮੈਂ ਬਾਰ੍ਹਵੇਂ ਜਾਮੇ ਵਿਚ ਆਪੇ ਹੀ ਅਪਣੀ ਅਮਾਨਤ ਲੈ ਜਾਵਾਂਗਾ, ਉਦੋਂ ਮੇਰਾ ਨਾਮ ਰਾਮ ਸਿੰਘ ਹੋਵੇਗਾ। ਰਾਮ ਸਿੰਘ ਮੇਰਾ ਹੀ ਅਵਤਾਰ ਹੋਵੇਗਾ"।

ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ
ਮੇਰੋ ਅਵਤਾਰ ਅਸਿ ਰਾਮ ਸਿੰਘ ਹੈਂ ਦੂ, ਭਰੇ।

(ਗਿਆਨੀ ਗਿਆਨ ਸਿੰਘ ਜੀ

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਭਵਿਸ਼ ਵਾਕਾਂ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਦਾ ਪ੍ਰਾਦੁਰਭਾਵ ਜ਼ਿਲੇ ਲੁਧਿਆਣੇ ਦੇ ਇਕ ਪਿੰਡ

ਰਾਈਆਂ (ਸ੍ਰੀ ਭੈਣੀ ਸਾਹਿਬ ਦੇ ਨਾਲ ਲਗਦਾ ਪਿੰਡ) ਵਿਖੇ ਹੋਇਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਦੋਂ ਜਵਾਨ ਹੋਏ ਤਾਂ ਖਾਲਸਾ ਫੌਜ ਵਿਚ ਭਰਤੀ ਹੋ ਗਏ। ਜਿਸ ਪਲਟਨ ਵਿਚ ਸਤਿਗੁਰ ਜੀ ਸਨ, ਉਸ ਪਲਟਨ ਨੂੰ ਕਿਸੇ ਸਰਕਾਰੀ ਕੰਮ ਵਾਸਤੇ ਪਿਸ਼ਾਵਰ ਜਾਣਾ ਪਿਆ ਸੀ, ਪਿਸ਼ਾਵਰ ਜਾਂਦਿਆਂ ਇਹ ਪਲਟਨ ਹਜ਼ਰੋ ਠਹਿਰੀ ਸੀ।

ਹਜ਼ਰੋ ਵਿਚ ਉਨ੍ਹਾਂ ਦਿਨਾਂ ਵਿਚ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੀ ਬੜੀ ਪ੍ਰਸਿਧੀ ਸੀ। ਸਤਿਗੁਰੂ ਬਾਲਕ ਸਿੰਘ ਜੀ ਦੀ ਪ੍ਰਸਿਧੀ ਸੁਣ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਪਣੇ ਕਈ ਫੌਜੀ ਸਾਥੀਆਂ ਸਮੇਤ ਦਰਸ਼ਨ ਕਰਨ ਵਾਸਤੇ ਗਏ। ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਮੱਥਾ ਟੇਕਿਆ ਤਾਂ ਸਤਿਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ

**"ਆਓ ਠਾਕੁਰ ਜੀ ਮਹਾਰਾਜ, ਅਸੀਂ ਤਾਂ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਹਾਂ।"**

ਇੰਨਾ ਬਚਨ ਕਰਕੇ ਸਤਿਗੁਰੂ ਬਾਲਕ ਸਿੰਘ ਜੀ ਉੱਠ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜੱਫੀ ਪਾ ਕੇ ਮਿਲੇ ਅਤੇ ਅਪਣੇ ਕੋਲ ਹੀ ਗੱਦੀ ਤੇ ਬੈਠਾ ਲਿਆ ਮਰਯਾਦਾ ਨੂੰ ਮੁਖ ਰਖਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਨਾਲ ਆਏ ਸਾਰਿਆਂ ਸਾਥੀਆਂ ਨੂੰ ਭਜਨ (ਗੁਰਮੰਤ੍ਰ) ਦਿੱਤਾ ਅਤੇ ਫਿਰ ਸਾਰੀ ਸੰਗਤ ਨੂੰ ਦੱਸਿਆ ਕਿ ਇਹ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਅਸਿਕ ਅਵਤਾਰ ਹਨ ਅਤੇ ਇਹ ਓਹੀ ਠਾਕੁਰ ਜੀ ਹਨ ਜਿਨ੍ਹਾਂ ਬਾਰੇ ਸਤਿਗੁਰੂ ਗੋਬਿੰਦ ਸਿੰਘ ਜੀ ਮੈਨੂੰ ਹੁਕਮ ਕਰ ਗਏ ਸਨ ਕਿ ਅਸੀਂ ਆਪੇ ਹੀ ਇੱਥੇ ਆ ਕੇ ਅਪਣੀ ਅਮਾਨਤ ਲੈ ਜਾਵਾਂਗੇ ਅਤੇ ਜਿਨ੍ਹਾਂ ਬਾਰੇ ਲਿਖਿਆ ਹੈ :-

**ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ**
**ਸ਼ਕਤਿ ਅਨੰਤੀ ਆਇ ਹੈਂ, ਆਦਿ ਇਹੈ ਨਹੀਂ ਔਰ।**

ਇੰਨਾ ਬਚਨ ਕਰਕੇ ਪੰਜ ਪੈਸੇ ਅਤੇ ਇਕ ਨਾਰੀਅਲ ਸਤਿਗੁਰੂ ਰਾਮ ਸਿੰਘ ਜੀ ਅਗੇ ਰਖਕੇ ਸਤਿਗੁਰੂ ਬਾਲਕ ਸਿੰਘ ਜੀ ਨੇ ਪਹਿਲਾਂ ਆਪ ਮੱਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦਾ ਹੁਕਮ ਕੀਤਾ। ਇਸ ਤਰ੍ਹਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰ ਗੱਦੀ ਬਖਸ਼ੀ ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਦੇ ਬਾਰ੍ਹਵੇਂ ਗੁਰੂ ਹਨ।

ਸ੍ਰੀ ਸਤਿਗੁਰੂ ਰਾਮਸਿੰਘ ਜੀ ਨੇ

ਸਤਿਗੁਰੂ ਗੋਬਿੰਦ ਸਿੰਘ ਜੀ ਦੀ ਮੁਰਝਾ ਚੁਕੀ ਹੋਈ ਸਿੱਖੀ ਨੂੰ ਹਰੀ ਭਰੀ ਕਰਨ ਦੇ ਨਾਲ ਸ਼ਖਸੀ ਸੁਧਾਰ ਅਤੇ ਸਮਾਜ ਸੁਧਾਰ ਦਾ ਕੰਮ ਵੀ ਬਹੁਤ ਕੀਤਾ। ਆਪ ਜੀ ਨੇ ਬਾਲ ਵਿਵਾਹ, ਕੁੜੀਆਂ ਮਾਰਨੀਆਂ, ਕੁੜੀਆਂ ਵੇਚਣੀਆਂ ਅਤੇ ਵਟਾ ਦੇ ਰਿਸ਼ਤੇ ਕਰਨੇ ਬੰਦ ਕੀਤੇ, ਵਿਧਵਾ ਵਿਵਾਹ ਦੀ ਪਰਵਾਨਗੀ ਦੇ ਦਿੱਤੀ। ਇਸਤਰੀਆਂ ਨੂੰ ਅੰਮ੍ਰਿਤ ਛਕਾਇਆ ਅਤੇ ਕਛਹਿਰੇ ਧਾਰਨ ਕਰਨ ਦਾ ਹੁਕਮ ਕੀਤਾ। ਵਿਵਾਹ ਸਮੇਂ ਖਰਚੀਲੀਆਂ ਅਤੇ ਬੇਲੋੜੀ ਦੀਆਂ ਰਸਮਾਂ ਤੋਂ ਬਚਨ ਲਈ ਅਨੰਦ ਕਾਰਜ ਦੀ ਸਾਦਾ ਰਸਮ ਜਾਰੀ ਕੀਤੀ ਮਾਸ ਖਾਣਾ ਅਤੇ ਸ਼ਰਾਬ ਪੀਣੀ ਬੰਦ ਕੀਤੀ।

ਸਤਿਗੁਰੂ ਜੀ ਨੇ ਜਿਥੇ ਨਾਮ, ਬਾਣੀ ਦਾ ਪਰਚਾਰ ਕੀਤਾ ਅਤੇ ਸਮਾਜ ਦਾ ਸੁਧਾਰ ਕੀਤਾ ਉਥੇ ਨਾਲ ਹੀ ਅੰਗਰੇਜ਼ਾਂ ਦੀ ਗੁਲਾਮੀ ਤੋਂ ਨਜਾਤ ਪਾਉਣ ਵਾਸਤੇ ਵੀ ਪਰਚਾਰ ਕੀਤਾ। ਸਾਰੇ ਦੇਸ਼ ਵਾਸਤੇ 22 ਸੂਬੇ ਥਾਪ ਕੇ ਇਕ ਸਾਂਵੀ ਹਕੂਮਤ (PARALLEL GOVENMENT) ਚਲਾਈ। ਬਦੇਸ਼ੀ ਚੀਜਾਂ ਦਾ ਬਾਈਕਾਟ ਕੀਤਾ ਅਤੇ ਸੁਦੇਸੀ ਚੀਜ਼ਾਂ ਦੇ ਵਰਤਣ ਦਾ ਪਰਚਾਰ ਕੀਤਾ।

ਸਤਿਗੁਰੂ ਜੀ ਦੇ ਸਿੱਖਾਂ ਨੇ ਗਊਕਸ਼ੀ ਨ ਸਹਾਰਦਿਆਂ ਹੋਇਆਂ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰ ਕੋਟਲੇ ਵਿਚ ਅੰਗਰੇਜ਼ਾਂ ਦੇ ਪਿਠੂ ਕਸਾਈਆਂ ਨੂੰ ਕਤਲ ਕਰਕੇ ਆਪ ਸ਼ਹੀਦੀਆਂ ਪਾਈਆਂ

ਸਿੱਖਾਂ ਦੇ ਮਲੇਰ ਕੋਟਲੇ ਤੇ ਹਮਲਾ ਕਰਨ ਦੇ ਦੋਸ਼ ਵਿਚ ਜਿੱਥੇ ਸਿੱਖਾਂ ਨੇ ਸ਼ਹੀਦੀਆਂ ਪਾਈਆਂ ਉੱਥੇ ਸਤਿਗੁਰੂ ਜੀ ਨੂੰ ਵੀ ਪ੍ਰਦੇਸ ਜਾਣਾ ਪਿਆ।

ਯਾਰ, ਇਕ ਗਲ ਦੱਸਣੀ ਭੁਲ ਨ ਜਾਵਾਂ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਦੇਸ ਜਰੂਰ ਹੀ ਜਾਣਾ ਸੀ ਅਤੇ ਜਾਣਾ ਵੀ ਅੰਗਰੇਜ਼ਾਂ ਰਾਹੀਂ ਸੀ, ਕਿਉਂਜੋ ਉਨ੍ਹਾਂ ਦੇ ਅੰਗਰੇਜ਼ੀ ਸਰਕਾਰ ਦੇ ਰਾਹੀਂ ਪ੍ਰਦੇਸ ਜਾਣ ਤੋਂ ਬਿਨਾਂ ਨ ਤਾਂ ਧਰਮ ਚਲ ਸਕਦਾ ਸੀ ਅਤੇ ਨਾ ਹੀ ਅੰਗਰੇਜ਼ੀ ਰਾਜ ਦੀਆਂ ਜੜ੍ਹਾਂ ਹੀ ਹਿਲ ਸਕਦੀਆਂ ਸਨ। ਨਾਲੇ ਉਨ੍ਹਾਂ ਬਾਰੇ ਭਵਿਸ਼ ਵਾਕ ਵੀ ਲਿਖੇ ਹੋਏ ਹਨ :-

ਸਕਲ ਭਵਾ ਦੀਪ ਮੈ ਜਾਹੀ ।

ਹੋਇ ਕ੍ਰਿਪਾਲ ਪ੍ਰਭ ਦਰਸ ਦਿਖਾਹੀ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਾਣਦੇ ਸਨ ਕਿ ਅਸਾਂ ਪ੍ਰਦੇਸ ਜਾਣ ਦੇ ਬਹਾਨੇ ਗੁਪਤ ਖੇਡ ਬਹੁਤ ਦੇਰ ਤਕ ਖੇਡਣੀ ਹੈ ਇਸ ਲਈ ਉਨ੍ਹਾਂ ਪੰਥ ਦੀ ਜਿੰਮੇਵਾਰੀ ਅਪਣੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੂੰ ਸੌਂਪ ਦਿੱਤੀ ਅਤੇ ਭਾਈ ਬੁਧ ਸਿੰਘ ਜੀ ਦਾ ਨਾਮ (ਸਤਿਗੁਰੂ) ਹਰੀ ਸਿੰਘ ਰਖਿਆ

**ਹਿੰਦੂ ਮਿੱਤਰ** — ਭਾਈ, ਮੈਂ ਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ਼ ਜਾਣ ਦਾ ਭਾਵ ਨਹੀਂ ਸਮਝਿਆ।

**ਨਾਮਧਾਰੀ ਸਿੱਖ** — ਭਾਵ ਹੈ ਕਿ ਅੰਗਰੇਜੀ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਜੀ ਨੂੰ ਰੰਗੂਨ (ਬਰਮਾ) ਭੇਜ ਦਿੱਤਾ ਸੀ।

**ਹਿੰਦੂ ਮਿੱਤਰ** — ਫਿਰ ਉਹ ਵਾਪਸ ਆਏ ਸਨ ਕਿ ਨਹੀਂ ?

**ਨਾਮਧਾਰੀ ਸਿੱਖ** — ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਤਾਂ ਰੰਗੂਨ ਰਖਿਆ ਅਤੇ ਪਿਛੋਂ ਮਰਗੋਈ ਲੈ ਗਏ ਸਨ।

**ਹਿੰਦੂ ਮਿੱਤਰ** — ਫਿਰ ?

**ਨਾਮਧਾਰੀ ਸਿੱਖ** — ਜਿਸ ਤਰ੍ਹਾਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਚਿਖਾ ਵਾਲਾ ਸਾਂਗ ਵਰਤਾ ਕੇ, ਸ੍ਰੀ ਅਬਚਲ ਨਗਰ ਤੋਂ ਨਿਕਲ ਕੇ ਸ੍ਰੀਮਾਨ ਬਾਬਾ ਅਜਪਾਲ ਸਿੰਘ ਜੀ ਦੇ ਨਾਮ ਨਾਲ ਗੁਪਤ ਵਿਚਰਦੇ ਰਹੇ ਸਨ ਇਸੇ ਤਰ੍ਹਾਂ ਆਪਣੀ ਰਜ਼ਾ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਗੁਪਤ ਵਿਚਰਨ ਵਾਸਤੇ ਅੰਗਰੇਜ਼ਾਂ ਦਾ ਬੜਾ ਸਖਤ ਪਹਿਰਾ ਹੁੰਦਿਆਂ ਵੀ ਮਰਗੋਈ ਜੇਲ੍ਹ ਵਿਚੋਂ ਅਲੋਪ ਹੋ ਗਏ ਸਨ।

ਅੰਗਰੇਜ਼ਾਂ ਨੇ ਬੜੀ ਭਾਲ ਕੀਤੀ ਪਰ ਕੋਈ ਪਤਾ ਨ ਲੱਗਾ।

ਸਤਿਗੁਰੂ ਜੀ ਤਾਂ ਗੁਪਤ ਵਿਚਰਨ ਵਾਸਤੇ ਉਥੋਂ ਅਲੋਪ ਹੋ ਗਏ ਸਨ ਪਰ ਸਰਕਾਰ ਹੁਣ ਦੁਨੀਆਂ ਨੂੰ ਕੀ ਆਖੇ ? ਇਹ ਤਾਂ ਆਖ ਨਹੀਂ ਸੀ ਸਕਦੀ ਕਿ ਸਤਿਗੁਰੂ ਜੀ ਜੇਲ੍ਹ ਵਿਚੋਂ ਗਾਇਬ ਹੋ ਗਏ ਹਨ। ਜੇ ਇਹ ਆਖੇ ਤਾਂ ਦੁਨੀਆਂ ਕਹੇਗੀ ਕਿ ਤੁਹਾਡਾ ਪਹਿਰਾ ਕੀ ਹੋਇਆ ? ਜਾਂ ਫਿਰ ਸਵਾਲ ਉਠੇਗਾ ਕਿ ਸਰਕਾਰ ਨੇ ਚੁਪ ਚੁਪੀਤੇ ਮਰਵਾ ਦਿੱਤਾ ਹੈ ਫਿਰ ਵੀ ਦੁਨੀਆਂ ਵਿਚ ਹਾਨੀ ਜਾਂ ਨਿੰਦਿਆ ਹੋਵੇਗੀ। ਸੋ ਸਰਕਾਰ ਨੇ ਆਪਣੇ ਵਲੋਂ ਸਚਿਆਂ ਹੋਣ ਦੇ ਖਿਆਲ ਨਾਲ ਇਹ ਖਬਰ ਫੈਲਾ ਦਿੱਤੀ ਕਿ ਸਤਿਗੁਰੂ ਜੀ ਦਾ ੨੯ ਨਵੰਬਰ ਸੰਨ ੧੮੮੫ ਨੂੰ ਡਾਇਰੀਆਂ ਦੇ ਕਾਰਨ ਦੇਹਾਂਤ ਹੋ ਗਿਆ ਹੈ ਅਤੇ ੩੦ ਨਵੰਬਰ ਨੂੰ ਉਨ੍ਹਾਂ ਦਾ ਸਸਕਾਰ ਵੀ ਕਰ ਦਿੱਤਾ ਗਿਆ ਹੈ

**ਹਿੰਦੂ ਮਿੱਤਰ** — ਭਾਈ, ਫਿਰ ਗੁਰੂ ਰਾਮ ਸਿੰਘ ਜੀ ਦਾ ਕੋਈ ਪਤਾ ਲਗਾ ? ਕੀ ਉਹ ਚੜ੍ਹਾਈ ਕਰ ਗਏ ਸਨ ਕਿ ਨਹੀਂ ?

**ਨਾਮਧਾਰੀ ਸਿੱਖ** — ਯਾਰ, ਮੈਂ ਇਕ ਗਲ ਕਹਿਣੀ ਭੁਲ ਗਿਆ ਹਾਂ। ਉਹ ਇਹ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਰੀਰਕ ਉਮਰ ਢਾਈ ਸੌ ਸਾਲ ਲਿਖੀ ਹੋਈ ਹੈ, ਇਸ ਤੋਂ ਪਹਿਲਾਂ ਉਨ੍ਹਾਂ ਦਾ ਸਰੀਰ ਛੱਡ ਜਾਣਾ ਇਕ ਅਨਹੋਣੀ ਗਲ ਹੈ।
ਫਿਰ ਜਦੋਂ ਸਤਿਗੁਰੂ ਜੀ ਪ੍ਰਦੇਸ਼ ਜਾਣ ਲਗੇ ਸਨ ਤਾਂ ਉਨ੍ਹਾਂ ਇਹ ਬਚਨ ਕੀਤੇ ਸਨ ਕਿ

**"ਅੰਗਰੇਜ਼ ਮੈਨੂੰ ਮਰ ਗਿਆ ਆਖਣਗੇ ਪਰ ਤੁਸਾਂ ਇਤਬਾਰ ਨਹੀਂ ਕਰਨਾ..**

ਜਦੋਂ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਤੁਰਨ ਲਗੇ ਸਨ ਤਾਂ ਸਾਰੀ ਸੰਗਤ ਭੁਬਾਂ ਮਾਰ ਕੇ ਰੋਣ ਲਗ ਪਈ ਸੀ, ਹਾਲੋਂ ਬੇਹਾਲ ਹੋ ਰਹੀ ਸੀ। ਸੰਗਤ ਨੂੰ ਧੀਰਜ ਦੇਂਦਿਆਂ ਸਤਿਗੁਰੂ ਜੀ ਨੇ ਫੁਰਮਾਇਆ ਕਿ ਫਿਕਰ ਨ ਕਰੋ

"ਮੈਂ ਇਸੇ ਦੇਹ ਵਿਚ ਜ਼ਰੂਰ ਵਾਪਸ ਆਵਾਂਗਾ। ਜਿੰਨਾ ਚਿਰ ਸਾਰੀ ਸ੍ਰਿਸ਼ਟੀ ਤੇ ਧਰਮ ਨਹੀਂ ਵਰਤਦਾ ਮੈਂ ਕਿਤਲੇ ਨਹੀਂ ਜਾਂਦਾ। ਸੂਰਜ ਭਾਵੇਂ ਲਹਿੰਦੇ ਵਲੋਂ ਚੜ੍ਹਨ ਲਗ ਪਵੇ ਪਰ ਇਹ ਕਦੇ ਨਹੀਂ ਹੋ ਸਕਦਾ ਕਿ ਮੈਂ ਨ ਆਵਾਂ। ਅੰਗਰੇਜ਼ ਮੈਨੂੰ ਮਰ ਗਿਆ ਆਖਣਗੇ ਪਰ ਤੁਸਾਂ ਇਤਬਾਰ ਨਹੀਂ ਕਰਨਾ"। ਇਤਿਆਦਿ

ਜਦੋਂ ਆਪ ਜੀ ਦੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੇ ਅੱਖੀਆਂ ਵਿਚ ਪਾਣੀ ਭਰ ਕੇ, ਦੋਵੇਂ ਹੱਥ ਜੋੜ ਕੇ ਅਰਜ਼ ਕੀਤੀ ਕਿ ਸੱਚੇ ਪਾਤਸ਼ਾਹ ਜੀ ਆਪ ਅਪਣੀ ਰੋਂਦੀ ਕੁਰਲਾਂਦੀ ਸੰਗਤ ਤੇ ਤਰਸ ਕਰ ਕੇ ਇੱਥੇ ਹੀ ਦਰਸ਼ਨ ਦਿੰਦੇ ਰਹੋ ਅਤੇ ਆਪ ਜੀ ਦੀ ਜਗ੍ਹਾ ਮੈਂ ਚਲਾ ਜਾਂਦਾ ਹਾਂ, ਸਾਰਾ ਦੋਸ਼ ਮੈਂ ਮੰਨ ਲੈਂਦਾ ਹਾਂ

ਈਹਾਂ ਤੁਮ ਮਹਾਵਤੇ ਹੈਂ ਦਾਸ ਦੋਸ਼ ਚਾਇਨੇ

ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਬੁਧ ਸਿੰਘ ਜੀ ਨੂੰ ਸਮਝਾਂਦਿਆਂ ਕਿਹਾ ਕਿ ਭਾਈ! ਇਹ ਕੰਮ ਮੇਰੇ ਜਾਣ ਦਾ ਹੀ ਹੈ। ਮੇਰੇ ਜਾਣ ਤੋਂ ਬਿਨਾਂ ਧਰਮ ਨਹੀਂ ਚਲ ਸਕਦਾ, ਤੁਸੀਂ ਧੀਰਜ ਰਖੋ

ਬੋਲੇ ਤੁਮ ਪੀਛੇ ਸਭ ਕਾਰਾ।
ਈਹਾਂ ਰਾਖੋ ਭਲੀ ਪ੍ਰਕਾਰਾ।
ਕਰੀਓ ਭਜਨ ਕਰਾਵੋ ਮੌਹਨ
ਬਿਨ ਨਾਮ ਕਾਹੂ ਕੋਊ ਠੌਰ ਨ

( ਸ੍ਰੀ ਸਤਿਗੁਰੂ ਬਿਲਾਸ )

ਭਾਈ, ਤੁਸੀਂ ਕਿਸੇ ਕਿਸਮ ਦਾ ਫਿਕਰ ਨ ਕਰੋ ਅਤੇ
ਮੇਰਾ ਬਚਨ ਮੰਨ ਕੇ

ਸਾਰ ਸੰਮਾਲ ਰਖੋ ਸਭ ਸੰਗਤ ।
ਇਤ ਦਰ ਦੀ ਹੋਵੇ ਲਖ ਪੰਗਤ ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਥ ਦੀ ਜ਼ਿਮੇਵਾਰੀ ਅਪਣੇ ਛੋਟੇ ਵੀਰ ਭਾਈ ਬੁਧ ਸਿੰਘ ਜੀ ਨੂੰ ਸੌਂਪ ਦਿੱਤੀ ਅਤੇ ਆਪ ਜੀ ਪ੍ਰਦੇਸ ਚਲੇ ਗਏ । ਆਪ ਜੀ ਨੇ ਪ੍ਰਦੇਸ ਜਾ ਕੇ ਅਥਵਾ ਰੰਗੂਨ ਵਿਚੋਂ ਲਿਖ ਭੇਜਿਆ ਸੀ ਕਿ

"ਅਜ ਤੋਂ ਭਾਈ ਬੁਧ ਸਿੰਘ ਜੀ ਦਾ ਨਾਉਂ ਹਰੀ ਸਿੰਘ ਹੋਇਆ, ਇਹ ਸਿਖੀ ਨੂੰ ਹਰੀ ਰਖਣਗੇ, ਇਨ੍ਹਾਂ ਨੂੰ ਸਿਰ ਕਰਤਾ ਮੰਨਣਾ, ਮੇਰੇ ਧੱਕੇ ਨੂੰ ਇਹ ਬਖਸ਼ ਸਕਦੇ ਹਨ ਪਰ ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀ ਬਖਸ਼ਾਂਗਾ"।

ਹਿੰਦੂ ਮਿੱਤਰ: ਮੇਰਾ ਖਿਆਲ ਹੈ ਕਿ ਗੁਰੂ ਰਾਮ ਸਿੰਘ ਜੀ ਨੇ ਸੋਚਿਆ ਹੋਵੇਗਾ ਕਿ ਮੈਂ ਤੇ ਬੜੀ ਦੇਰ ਨੂੰ ਆਉਣਾ ਹੈ ਅਤੇ ਇੱਥੇ ਸਿੱਖਾਂ ਨੂੰ ਵੀ ਕੋਈ ਗੁਰੂ ਚਾਹੀਦਾ ਹੈ ਨਹੀਂ ਤਾਂ ਸਿੱਖੀ ਖਿਲਰ ਜਾਏਗੀ ।

ਨਾਮਧਾਰੀ ਸਿੱਖ: ਸਤਿਗੁਰੂ ਜੀ ਦੇ ਖੇਡ ਸਤਿਗੁਰੂ ਜੀ ਹੀ ਜਾਣਦੇ ਹਨ ।

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ।

ਸਿੱਖਾਂ ਨੂੰ ਤਾਂ ਸਤਿਗੁਰੂ ਜੀ ਦਾ ਹੁਕਮ ਮੰਨਣਾ ਹੀ ਸੋਭਦਾ ਹੈ ।

ਹਿੰਦੂ ਮਿੱਤਰ: ਫਿਰ ਅਗੋਂ ?

ਨਾਮਧਾਰੀ ਸਿੱਖ: ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨੂੰ ਸਿਰ ਮੱਥੇ ਮੰਨਿਆ ਅਤੇ ਸਿੱਖੀ ਨੂੰ ਹਰੀ ਭਰੀ ਰਖਿਆ ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸੱਚਖੰਡ ਪਧਾਰਨ ਪਿਛੋਂ ਆਪ ਜੀ ਦੇ ਹੁਕਮ ਅਨੁਸਾਰ ਆਪ ਜੀ ਦੇ ਵਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਥ ਦੀ ਜ਼ਿਮੇਵਾਰੀ ਸੰਭਾਲੀ ।

**ਹਿੰਦੂ ਮਿੱਤਰ** — ਭਾਈ, ਗੁਰੂ ਪਰਤਾਪ ਸਿੰਘ ਜੀ ਦੀ ਵੀ ਥੋੜੀ ਜਹੀ ਕਥਾ ਸੁਣਾ ਦੇ ।

**ਨਾਮਧਾਰੀ ਸਿੱਖ** — ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਹਿਲਾਂ ਦੀ ਗਲ ਹੈ ਕਿ ਇਕਦਿਨ ਗੜ੍ਹੀ ਵਾਲੇ ਸੰਤ ਕਾਨ੍ਹ ਸਿੰਘ ਜੀ ਨੇ ਹੱਥ ਜੋੜ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ਤੁਸੀਂ ਆਖਦੇ ਹੋ ਕਿ ਅਸਾਂ ਪ੍ਰਦੇਸ ਜਾਣਾ ਹੈ । ਜੇ ਆਪ ਜੀ ਸੱਚਮੁੱਚ ਹੀ ਪਰਦੇਸ਼ ਚਲੇ ਗਏ ਤਾਂ ਆਪ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਦੀ ਪੋਤ੍ਰਿਆਂ ਵਾਲੀ ਮੰਗ ਕਿਸ ਤਰ੍ਹਾਂ ਪੂਰੀ ਹੋਵੇਗੀ ? ਸੱਚੇ ਪਾਤਸ਼ਾਹ ਜੀ

"**ਪੂਤੀ ਗੰਢੁ ਪਵੈ ਸੰਸਾਰਿ**" ਅਨੁਸਾਰ ਜਿੱਥੇ ਪੁਤ੍ਰ ਦੀ ਬੜੀ ਲੋੜ ਹੁੰਦੀ ਹੈ ਉੱਥੇ ਪੋਤ੍ਰਾ ਵੇਖਣ ਦੀ ਰੀਝ ਘਟ ਨਹੀ ਹੁੰਦੀ । ਬਾਬਾ ਜੀ ਪੋਤ੍ਰਾ ਵੇਖਣ ਦੇ ਬੜੇ ਚਾਹਵਾਨ ਹਨ । ਆਪ ਜੀ ਦਾ ਬਚਨ ਵੀ ਹੋ ਗਿਆ ਹੈ ਕਿ ਪੋਤ੍ਰਾ ਹੋਵੇਗਾ ਪਰ ਬਾਬਾ ਜੀ ਨੂੰ ਵੇਖਣਾ ਨਸੀਬ ਨਹੀ ਹੋਵੇਗਾ । ਸੱਚੇ ਪਾਤਸ਼ਾਹ ਜੀ, ਆਪ ਜੀ ਦੇ ਬਚਨ ਅਨੁਸਾਰ ਜੇ ਉਹ ਆਪ ਨਹੀ ਵੇਖ ਸਕਣਗੇ ਤਾਂ ਦੁਨੀਆ ਤੇ ਵੇਖ ਸਕੇਗੀ । ਬਾਬਾ ਜੀ ਦਾ ਨਾਮ ਤਾਂ ਅਮਰ ਰਹੇਗਾ । ਪਰ ਹੁਣ ਤਾਂ ਗਲ ਹੀ ਹੋਰ ਜਾਪਦੀ ਏ । ਇਕ ਪਾਸੇ ਆਪ ਜੀ ਪ੍ਰਦੇਸ ਜਾਣ ਦੀ ਇੱਛਾ ਰਖਦੇ ਹੋ ਅਤੇ ਦੂਜੇ ਪਾਸੇ ਤੁਹਾਡੇ ਵੀਰ ਭਾਈ ਬੁਧ ਸਿੰਘ ਜੀ ਦੇ ਮਹਿਲ ਮਾਤਾ ਸਾਹਿਬੋ ਜੀ ਅਕਸਰ ਬੀਮਾਰ ਰਹਿੰਦੇ ਹਨ, ਬੱਚਾ ਹੋਣ ਦੀ ਕੋਈ ਆਸ ਹੀ ਨਹੀ । ਹੁਣ ਆਪ ਹੀ ਦੱਸੋ ਕਿ ਬਾਬਾ ਜੀ ਦੀ ਪੋਤ੍ਰੇ ਵਾਲੀ ਮੰਗ ਦਾ ਕੀ ਬਣੇਗਾ ?

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਨਾ ਭਾਈ ਸੋਚਣ ਦੀ ਲੋੜ ਨਹੀਂ

**ਪਰਤਾਪ ਸਿੰਘ ਵਡੇ ਪਰਤਾਪ ਵਾਲਾ ਹੋਵੇਗਾ**"

**ਹਿੰਦੂ ਮਿੱਤਰ** — ਕੀ ਗੁਰੂ ਪਰਤਾਪ ਸਿੰਘ ਜੀ ਦਾ ਜਨਮ ਗੁਰੂ ਰਾਮ ਸਿੰਘ ਜੀ ਦੇ ਵਰ ਨਾਲ ਹੋਇਆ ਸੀ ?

**ਨਾਮਧਾਰੀ ਸਿੱਖ** — ਭਾਵੇਂ ਇਸ ਤਰ੍ਹਾਂ ਵੀ ਸਮਝ ਲਉ ਪਰ ਮੇਰਾ ਭਾਵ ਇਹ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਰ ਸੀ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਵਡੇ ਪਰਤਾਪ ਵਾਲੇ ਹੋਣਗੇ

ਫਿਰ ਜਦੋਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਪ੍ਰਾਦੁਰਭਾਵ (ਪ੍ਰਕਾਸ਼) ਹੋਇਆ ਸੀ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਇਹ ਬਚਨ ਕੀਤਾ ਸੀ -

**ਪਰਤਾਪ ਸਿੰਘ ਬੜੇ ਪਰਤਾਪ ਵਾਲਾ ਆਇਆ ਏ, ਘਰ ਦਾ ਮਾਲਕ ਆਇਆ ਏ, ਬੜੇ ਪਰਤਾਪ ਵਾਲਾ ਹੋਵੇਗਾ; ਇਸ ਦੀ ਛਤ੍ਰ ਛਾਇਆ ਹੇਠ ਸੰਗਤ ਨੂੰ ਬੜੇ ਸੁਖ ਹੋਣਗੇ ।**

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪੂਰਾ ਤਾਣ ਲਾ ਕੇ ਪਰਚਾਰ ਕੀਤਾ। ਗੁਰਮਤ ਦਾ ਪਰਚਾਰ ਕਰਦਿਆਂ ਹੋਇਆਂ ਅਤੇ ਅੰਗਰੇਜ਼ੀ ਸਰਕਾਰ ਨਾਲ ਨਾਮਿਲਵਰਤਣ ਜਾਰੀ ਰਖਦਿਆਂ ਹੋਇਆਂ, ਆਪ ਜੀ ਨੇ ਦੇਸ਼ ਦੀ ਆਜ਼ਾਦੀ ਲਈ ਸਹੀ ਮਹਿਣਿਆਂ ਵਿਚ ਲੜਨ ਵਾਲੀ ਕਾਂਗਰੈਸ ਪਾਰਟੀ ਨੂੰ ਪੂਰਾ ਸਹਿਯੋਗ ਦਿੱਤਾ, ਦੇਸ਼ ਸੁਤੰਤ੍ਰ ਹੋਣ ਉਪਰੰਤ ਸਭ ਤੋਂ ਸ੍ਰੇਸ਼ਟ ਕੰਮ ਆਪ ਜੀ ਨੇ ਹੀ ਕੀਤਾ। ਜ਼ਿਲਾ ਸਿਰਸਾ ਦੀ ਬੰਜਰ ਅਥਵਾ ਬੇਆਬਾਦ ਧਰਤੀ ਨੂੰ ਅਪਣੇ ਸਿੱਖਾਂ ਰਾਹੀਂ ਸਵਰਗਨੁਮਾ ਧਰਤੀ ਬਣਾ ਦਿੱਤਾ। ਗਊ ਰਖਿਆ ਹਿਤ ਜੋ ਵੀ ਅੰਦੋਲਨ ਉਠਿਆ ਉਸ ਦਾ ਸਾਥ ਦਿੱਤਾ। ਅਪਣੇ ਸਿੱਖਾਂ ਨੂੰ ਪਾਖੰਡ ਅਤੇ ਫਜ਼ੂਲ ਰਸਮਾਂ ਤੋਂ ਰੋਕਿਆ। ਜੰਞਾਂ ਦੇ ਖਰਚਾਂ ਅਤੇ ਵਿਆਹ ਸਮੇਂ ਹੋਰ ਕਈ ਫਜ਼ੂਲ ਖਰਚਾਂ ਤੋਂ ਬਚਣ ਵਾਸਤੇ ਆਪ ਜੀ ਨੇ ਸਿੱਖਾਂ ਦੇ ਅਨੰਦ ਕਾਰਜ ਸਾਧ ਸੰਗਤ ਦੇ ਮੇਲਿਆਂ ਵਿਚ ਕਰਨੇ ਸ਼ੁਰੂ ਕਰ ਦਿੱਤੇ।

ਮਿਲਾਪ ਦੇ ਆਪ ਇੰਨੇ ਚਾਹਵਾਨ ਸਨ ਕਿ ਗੁਰੂ ਦੇ ਖਜ਼ਾਨੇ ਵਿਚੋਂ ਖਰਚ ਦੇ ਕੇ ਕਈ ਵਡੀਆਂ ਵਡੀਆਂ ਕਾਨਫਰੰਸਾਂ ਕੀਤੀਆਂ ਜਿਵੇਂ ਕਿ ਹਿੰਦੂ-ਸਿਖ ਮਿਲਾਪ ਕਾਨਫਰੰਸ, ਸ੍ਰੀ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ। ਰਾਗ ਵਿੱਦਿਆ ਦੇ ਆਪ ਪਾਤਸ਼ਾਹ ਸਨ। ਆਪ ਜੀ ਨੇ ਕਈ ਸੰਗੀਤ ਸਮੇਲਨ ਕਰਵਾਏ ਅਤੇ ਸੰਗੀਤ ਕਾਰਾਂ ਦੇ ਹੌਂਸਲੇ ਵਧਾਏ। ਫਰਾਖਦਿਲ ਆਪ ਜੀ ਇੰਨੇ ਸਨ ਕਿ ਦਰ ਆਏ ਹਰ ਸਵਾਲੀ ਦੀ, ਚਾਹੇ ਉਹ ਕਿਸੇ ਧਰਮ ਵਾਲਾ ਹੁੰਦਾ, ਚਾਹੇ ਉਹ ਕਿਸੇ ਪਾਰਟੀ ਨਾਲ ਸੰਬੰਧ ਰਖਣ ਵਾਲਾ ਹੁੰਦਾ ਉਸਦੀ ਮੁਨਾਸਬ ਸਹਾਇਤਾ ਜ਼ਰੂਰ ਕਰਦੇ।

ਆਪ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਸਦਾ ਵਰਤ ਨੂੰ ਉਸੇ ਤਰ੍ਹਾਂ ਜਾਰੀ ਰਖਿਆ। ਪਾਕਿਸਤਾਨ ਬਣਨ ਸਮੇਂ ਹਜ਼ਾਰਾਂ ਹੀ ਸ਼ਰਨਾਰਥੀਆਂ ਨੇ ਏਸ ਲੰਗਰ ਦੀ ਸਰਣ ਲਈ। ਕਾਲ ਦੇ ਸਮੇਂ ਤਾਂ ਇਸ ਲੰਗਰ ਨੇ ਕਾਲਪੀੜਤਾਂ ਦੀ ਰਜ ਕੇ ਸੇਵਾ ਕੀਤੀ ਅਤੇ ਉਨ੍ਹਾਂ ਦੀਆਂ ਖੁਸ਼ੀਆਂ ਲਈਆਂ।

ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਜੀ ਦੇ ਸਦਾ ਵਰਤ ਲੰਗਰ ਤੋਂ ਬਿਨਾਂ ਇਕ ਸਦਾ ਵਰਤ ਲੰਗਰ ਸ੍ਰੀ ਜੀਵਨ ਨਗਰ ਵੀ ਖੋਲ੍ਹਿਆ ਸੀ।

ਸ੍ਰੀ ਸਤਿਗੁਰੂ ਜੀ ਨੇ ਨਾਮ ਬਾਣੀ ਦਾ ਵੀ ਪਰਵਾਹ ਚਲਾਇਆ ਹੋਇਆ ਸੀ ਭਜਨ (ਨਾਮ ਸਿਮਰਨ) ਦੀਆਂ ਦੋ ਨਿਰੰਤਰ ਵਰਨੀਆਂ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਸ਼ੁਰੂ ਕੀਤੀਆਂ। ਹਰ ਸਾਲ ਜਪ-ਪ੍ਰਯੋਗ ਦਾ ਮੇਲਾ ਵੀ ਹੁੰਦਾ। ਆਪ ਜੀ ਹਰ ਨਰ-ਨਾਰੀ ਨੂੰ ਘਟ ਤੋਂ ਘਟ ਇਕ ਘੰਟਾ ਰੋਜ਼ ਨਾਮ ਸਿਮਰਨ ਕਰਨ ਦਾ ਹੁਕਮ ਕੀਤਾ। ਆਪ ਜੀ ਨੇ ਸੰਗਤ ਕੋਲੋਂ ਤਕਰੀਬਨ 10,000 ਅਖੰਡ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ, ਤਕਰੀਬਨ 1000 ਅਖੰਡ ਪਾਠ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਦੇ ਅਤੇ ਤਕਰੀਬਨ 600,000 ਸਾਧਾਰਨ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੇ ਕਰਵਾਏ ਸਨ।

**ਹਿੰਦੂ ਮਿੱਤਰ** — ਭਾਈ, ਮੈਂ ਗੁਰੂ ਪਰਤਾਪ ਸਿੰਘ ਜੀ ਦੀ ਉਸਤਤ ਅੱਗੇ ਵੀ ਸੁਣੀ ਸੀ, ਪਰ ਇੰਨੇ ਪਾਠ ਹੋ ਕਿਸਤਰਾਂ ਗਏ ?

**ਨਾਮਧਾਰੀ ਸਿਖ** — ਇਹ ਪਾਠ ਇਸਤਰਾਂ ਹੋਏ ਸਨ ਕਿ ਸਤਿਗੁਰੂ ਜੀ ਨੇ ਸੂਬਿਆਂ, ਜਥੇਦਾਰਾਂ ਅਤੇ ਹੋਰ ਖਾਸ ਪ੍ਰਬੰਧਕਾਂ ਰਾਹੀਂ ਥੋੜਾ ਥੋੜਾ ਪਾਠ ਸਿੱਖਾਂ ਵਿਚ ਵੰਡ ਦਿਤਾ ਸੀ ਅਤੇ ਸਭ ਨੂੰ ਸਮਝਾਇਆ ਗਇਆ ਸੀ ਕਿ ਇੰਨੇ ਪਾਠ (ਗਿਣਤੀ ਯਾਦ ਨਹੀਂ) ਰੋਜ ਕਰਨੇ ਹਨ। ਇਹ ਵੀ ਦੱਸਿਆ ਗਿਆ ਕਿ ਜੰਗਲ ਜਾਓ ਤਾਂ ਇਸ਼ਨਾਨ ਕਰ ਕੇ ਪਾਠ ਕਰਨੇ ਹਨ। ਇਸ ਤਰਾਂ ਇਹ ਪਾਠ ਕਿੰਨੇ ਹੀ ਸਾਲ ਹੁੰਦੇ ਰਹੇ ਸਨ। ਪ੍ਰਬੰਧਕ ਪਾਠਾਂ ਬਾਰੇ ਪੁੱਛ ਪੜਤਾਲ ਕਰਦੇ ਰਹਿੰਦੇ ਸਨ ਜਿਨ੍ਹਾਂ ਸਿੱਖਾਂ ਜਾਂ ਬੀਬੀਆਂ ਨੇ ਪਾਠ ਨਹੀਂ ਸਨ ਕੀਤੇ ਜਾਂ ਘਟ ਕੀਤੇ ਸਨ ਉਨ੍ਹਾਂ ਦੇ ਪਾਠ ਵਾਪਸ ਲੈ ਕੇ ਦੂਜਿਆਂ ਸਿੱਖਾਂ ਕੋਲੋਂ ਕਰਵਾਏ ਗਏ ਸਨ।

**ਹਿੰਦੂ ਮਿੱਤਰ** — ਜੇ ਸੱਚ ਪੁਛੋ ਤਾਂ ਮੈਂ ਇਹ ਹੀ ਆਖਾਂਗਾ ਕਿ ਇਹ ਉੱਦਮ ਬਹੁਤ ਵਡਾ ਹੈ ਫਿਰ ਇੰਨੇ ਭਿਆਨਕ ਕਲਿਜੁਗ ਵਿਚ ਇੰਨੇ ਪਾਠ ਕਰਵਾਉਣੇ ਕੋਈ ਖਾਲਾ ਜੀ ਦਾ ਘਰ ਨਹੀਂ।

**ਨਾਮਧਾਰੀ ਸਿਖ** — ਇਸੇ ਵਾਸਤੇ ਤਾਂ ਅਰਦਾਸ ਵਿਚ ਕਹਿਆ ਜਾਂਦਾ ਹੈ :-

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਜਿਨ੍ਹਾਂ ਕਲਿਜੁਗ ਵਿਚ ਸੂਰ ਸੋਧ ਅਤੇ ਨਾਮ ਬਾਣੀ ਦਾ ਪਰਵਾਹ ਦਿਤਾ ਚਲਾਇ

**ਹਿੰਦੂ ਮਿੱਤਰ** — ਮੈਂ ਸੁਣਿਆ ਹੈ ਕਿ ਗੁਰੂ ਪਰਤਾਪ ਸਿੰਘ ਜੀ ਨੇ ਪਾਕਿਸਤਾਨ ਬਣਨ ਤੋਂ ਪਹਿਲਾਂ ਹੀ ਅਪਣੇ ਸਿੱਖਾਂ ਨੂ ਦਰਿਆ ਰਾਵੀ ਤੋਂ ਪਾਰ ਹੋ ਜਾਣ ਦਾ ਹੁਕਮ ਕੀਤਾ ਸੀ।

**ਨਾਮਧਾਰੀ ਸਿੱਖ** — ਯਾਰ, ਮੈਂ ਤਾਂ ਇਹ ਗਲ ਦੱਸਣੀ ਭੁਲ ਹੀ ਗਿਆ ਸਾਂ।

ਗਲ ਇਸ ਤਰਾਂ ਹੈ ਕਿ ਸਤਿਗੁਰੂ ਜੀ ਨੇ ਸੰਨ ੧੯੪੭ ਦੇ ਹੋਲੇ ਦੇ ਮੇਲੇ ਵਿਚ ਸੰਗਤ ਵਿਚ ਸੁਣਾਇਆ ਸੀ ਕਿ ਕੋਈ ਇਹ ਨ ਕਹਵੇ ਕਿ ਪਤਾ ਨਹੀਂ ਲੱਗਾ ਜੋ ਭਲਾ ਚਾਹੁੰਦਾ ਹੈ, ਅਵਲ ਤਾਂ ਬਿਆਸਾ ਤੋਂ ਪਾਰ ਹੋ ਜਾਵੇ ਨਹੀਂ ਤਾਂ ਰਾਵੀਓਂ ਜਰੂਰ ਪਾਰ ਹੋ ਜਾਵੇ, ਜਿਸ ਬਚਣਾ ਹੈ। ਜੋ ਥੋੜਾ ਵੀ ਉੱਦਮ ਕਰੇ ਉਹ ਬਾਲ-ਬੱਚਾ ਤੇ ਮਾਲ ਰਾਸ ਤਾਂ ਜ਼ਰੂਰ ਹੀ ਸਾਂਭ ਲਾਹੌਰ ਦੇ ਜ਼ਿਲੇ ਤੋਂ ਪਾਰ ਹੋ ਜਾਵੇ।

ਯਾਰ ਜਿਨ੍ਹਾਂ ਬਚਨ ਮੰਨਿਆ ਉਹ ਪਰਵਾਰ ਸਹਿਤ ਰਾਜ਼ੀ ਖੁਸ਼ੀ ਆ ਗਏ ਅਤ ਨਕਦੀ ਜੇਵਰ ਕਪੜੇ ਵੀ ਲੈ ਆਏ ਅਤੇ ਜਿਹੜੇ ਉਸ ਵਕਤ ਨ ਆਏ ਉਨ੍ਹਾਂ ਦੀ ਹਾਲਤ ਜੋ ਹੋਈ ਸੀ ਉਹ ਤੂੰ ਸੁਣੀ ਹੀ ਹੋਵੇਗੀ।

ਸਤਿਗੁਰੂ ਤ੍ਰਿਕਾਲ ਦਰਸੀ ਹੁੰਦਾ ਹੈ, ਉਹ ਸਰਬੱਗ ਹੁੰਦਾ ਹੈ, ਉਹ ਭੂਤ ਵਰਤਮਾਨ ਅਤ ਭਵਿੱਸ਼ ਸਮੇ ਦੀ ਜਾਣਨ ਵਾਲਾ ਹੁੰਦਾ ਹੈ। ਸਤਿਗੁਰੂ ਜੀ ਨੇ

ਤਾਂ ਦੱਸ ਦਿੱਤਾ ਸੀ, ਜਿਨ੍ਹਾਂ ਦੇ ਭਾਗ ਚੰਗੇ ਸਨ ਉਨ੍ਹਾਂ ਨੇ ਬਚਨ ਮੰਨ ਲਿਆ ਅਤੇ ਜਿਨ੍ਹਾਂ ਦੇ ਭਾਗਾਂ ਵਿਚ ਕਸਰ ਸੀ ਉਹ ਵੇਚਾਰੇ ਫਸ ਗਏ।

ਹਿੰਦੂ ਮਿੱਤਰ: ਭਾਈ, ਗੁਰੂ ਪਰਤਾਪ ਸਿੰਘ ਜੀ ਦੇ ਪਿਛੋਂ ਕਿਹੜੇ ਗੁਰੂ ਹੋਏ ਸਨ ?

ਨਾਮਧਾਰੀ ਸਿੱਖ:

**ਮਹਾਂ ਨੂਰ ਸਰਬ ਸ਼ਕਤੀਮਾਨ**

**ਅਕਾਲ ਪੁਰਖ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ**

ਦਾ ਜਸ ਤਾਂ ਮਿਸਰੀ ਦਾ ਪਹਾੜ ਹੈ ਇਕ ਕੀੜੀ ਭਾਵੇਂ ਸਾਰੀ ਉਮਰ ਉਸ ਪਹਾੜ ਵਿਚੋਂ ਮਿਸਰੀ ਖਾਂਦੀ ਰਹੇ, ਤੂੰ ਆਪ ਹੀ ਦੱਸ ਕਿ ਉਹ ਕਿੰਨੀ ਕੁ ਮਿਸਰੀ ਖਾ ਲਵੇਗੀ

**ਗੁਰ ਕੋ ਜਸ ਹੈ ਸੈਲ ਨਿਬਾਤੇ, ਮੈਂ ਚੀਟੀ ਕਿਆ ਚੁਕ ਹੌਂ ਤਾਂਤੇ**

ਮਛੀ ਵਿਚਾਰੀ ਨੂੰ ਕੀ ਪਤਾ ਹੈ ਕਿ ਸਮੁੰਦ੍ਰ ਕਿਡਾ ਵਡਾ ਹੈ

**ਤੇਰੀ ਵਡਿਆਈ ਤੂ ਹੈ ਜਾਣਦਾ,**

**ਤੁਧੁ ਜੇਵਡੁ ਅਵਰੁ ਨ ਕੋਈ ॥**

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਜਦੋਂ ਸੱਚਖੰਡ ਜਾਣਾ ਚਾਹਿਆ ਤਾਂ ਕੁਝ ਚਿਰ ਪਹਿਲਾਂ ਹੀ ਅਪਣੇ ਉੱਤਰਾਧਿਕਾਰੀ ਬਾਰੇ ਸਾਧ ਸੰਗਤ ਨੂੰ ਦੱਸਣ ਸ਼ੁਰੂ ਕਰ ਦਿਤਾ, ਜਿਵੇਂ ਕਿ ਸੰਤ ਪ੍ਰੀਤਮ ਸਿੰਘ ਜੀ ਕਵੀ ਲਿਖਦੇ ਹਨ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ੨੭ ਵੈਸਾਖ ਸੰਮਤ ੨੦੧੬ (8 ਮਈ ਸੰਨ 1959) ਨੂੰ ਸ੍ਰੀ ਜੀਵਨ ਨਗਰ, ਘੱਗਰ ਨਾਲੀ ਤੇ ਸਾਫ ਹੁੰਦੇ ਖਾਲ ਤੇ ਕੰਮ ਕਰਦਿਆਂ ਸਭ ਨੂੰ ਇਕੱਠਿਆਂ ਕਰਕੇ ਕਹਿਆ ਸੀ :-

**ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨ ਆਵਾਂ। ਹੁਣ ਤੋਂ ਏਥੇ ਵਡੇ ਕਾਕੇ ਨੇ ਰਹਿਣਾ ਹੈ, ਜਿਸ ਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ ਰਖਣੀ ਹੈ, ਜਿਸ ਉਹਦੇ ਆਖੇ ਨਹੀਂ ਲਗ ਸਕਣਾ ਉਹ ਬੇਸ਼ਕ ਬਿਸਤਰਾ ਗੋਲ ਕਰ ਲਏ,**

ਸਾਡੀ ਉਸ ਤੇ ਖੁਸ਼ੀ ਹੀ ਹੋਵੇਗੀ
ਹੁਣ ਸਾਰੇ ਅਖਤਿਆਰ ਵੱਡੇ
ਕਾਕੇ ਹੀ ਪਾਸ ਹੋਣੇ ਹਨ।

ਇਸੇ ਤਰ੍ਹਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਾਰ ਵਿਚ ਬੈਠਿਆਂ ਸ੍ਰ: ਕੇਹਰ ਸਿੰਘ ਮਾਨ ਜੀ ਨੇ ਅਰਜ਼ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ਆਪ ਜੀ ਦੀ ਦੇਹ ਵੱਲੋਂ ਚਿੰਤਾ ਹੁੰਦੀ ਹੈ। ਪੰਥ ਨੂੰ ਆਪ ਦੀ ਬਹੁਤ ਲੋੜ ਹੈ, ਤਾਂ ਸਤਿਗੁਰੂ ਜੀ ਨੇ ਉੱਤਰ ਦਿੱਤਾ:-

ਮੈਨੂੰ ਕੋਈ ਚਿੰਤਾ ਨਹੀਂ ਕਿਉਂਕਿ
ਵੱਡਾ ਕਾਕਾ ਪੰਥ ਦੀ ਸੰਭਾਲ
ਜੋਗ ਸਮਰਥ ਹੈ

ਸ੍ਰੀ ਭੈਣੀ ਸਾਹਿਬ ਜਦੋਂ ਆਪ ਜੀ ਦਾ ਸਰੀਰ ਢਿੱਲਾ ਸੀ ਅਤੇ ਮੰਜੇ ਉਤੇ ਮਹਾਰਾਜ ਬੀਰ ਸਿੰਘ ਜੀ ਨਾਲ ਢਾਸਨਾ ਲਾਈ ਬੈਠੇ ਸਨ, ਆਪ ਜੀ ਨੇ ਵਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਨੂੰ ਬੁਲਵਾਇਆ ਅਤੇ ਉਨ੍ਹਾਂ ਕੋਲ ਪਈ ਚੌਂਕੀ ਉਤੇ ਬਹਾ ਕੇ ਹੁਕਮ ਕੀਤਾ, "ਕਾਕਾ, ਤੁਸਾਂ ਪਾਠ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਮਿੱਤ ਅਰੰਭੇ, ਜਰੂਰ ਸਿਰੇ ਚਾੜ੍ਹਨੇ, ਭਾਵੇਂ ਕੋਠਿਆਂ ਦੀਆਂ ਕੜੀਆਂ ਵੀ ਵਿਕ ਜਾਣ, ਗਊ, ਮੱਝ, ਘੋੜੇ ਪੁਜਦੇ ਰੱਖਣੇ ਤੇ ਵਡਾ ਭਾਰਾ ਹੌਸਲਾ ਕਰ ਕੇ ਰਹਿਣਾ ਤੁਹਾਡੇ ਤੇ ਬੜੇ ਭਾਰ ਹਨ,"

ਜਦੋਂ ਵਡੇ ਬਾਬਾ ਜੀ ਇਹ ਬਚਨ ਸੁਣ ਕੇ ਡੋਲਦੇ ਮਨ ਨਾਲ ਸ੍ਰੀ ਸਤਿਗੁਰੂ ਜੀ ਨੂੰ

ਸਿਰ ਝੁਕਾ ਕੇ ਵੈਰਾਗੀ ਹਾਲਤ ਵਿਚ ਬਾਹਰ ਆਏ ਤਾਂ
ਸ੍ਰੀ ਸਤਿਗੁਰੂ ਜੀ ਨੇ ਛੋਟੇ ਬਾਬਾ ਜੀ ਨੂੰ ਸੰਬੋਧਨ ਕਰਕੇ ਕਿਹਾ :-

# ਕਾਕੇ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਉਸ ਦੇ ਸਿਰ ਉੱਤੇ ਬੜੀਆਂ ਜ਼ਿੰਮੇਵਾਰੀਆਂ ਪੈਣੀਆਂ ਹਨ

ਹਿੰਦੂ ਮਿੱਤਰ — ਭਾਈ, ਤੇਰਾ ਭਾਵ ਹੈ ਕਿ ਗੁਰੂ ਪਰਤਾਪ ਸਿੰਘ ਜੀ ਅਪਣੀ ਗੱਦੀ ਆਪਣੇ ਵਡੇ ਸਾਹਿਬਜ਼ਾਦੇ ਨੂੰ ਦੇਣਾ ਚਾਹੁੰਦੇ ਸਨ ?

ਨਾਮਧਾਰੀ ਸਿਖ — ਹਾਂ ਜੀ
ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ੨੧ - ੨੨ ਅਗਸਤ ਸੰਨ ੧੯੫੯ (੫-੬ ਭਾਦੋਂ ਸੰਮਤ ੨੦੧੬) ਦੀ ਵਿਚਲੀ ਰਾਤ ਦੇ ਤਕਰੀਬਨ ੧੨ ਵਜੇ ਜੋਤਿ ਜੋਤ ਸਮਾਏ ਸਨ।
ਏਧਰ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਸ੍ਰੀਰ ਛਡਣ ਦੀ ਦੇਰ ਸੀ ਕਿ ਉਨ੍ਹਾਂ ਵਿਚ ਜਗਮਗਾਉਣ ਵਾਲੀ ਨੂਰੀ ਜੋਤ ਤਤਛਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ੍ਰੀਰ ਵਿਚ ਪਰਵੇਸ਼ ਕਰ ਗਈ
ਸੰਤ ਆਤਮਾ ਸਿੰਘ ਜੀ ਸਨਖਤਰਵੀ ਇਸ ਤਰ੍ਹਾਂ ਲਿਖਦੇ ਹਨ

ਜਿਵੇਂ ਬਲਿ ਬਾਵਨ ਔ ਰਾਮ ਕ੍ਰਿਸ਼ਨ ਵਾਲੀ ਜੋਤ
ਗੁਰੂ ਨਾਨਕ ਨਿਰੰਕਾਰੀ 'ਚ ਸਮਾਈ ਆਨ

ਨਾਨਕ ਤੋਂ ਅੰਗਦ, ਅਮਰ, ਰਾਮ ਦਾਸ, ਆਦਿ
ਗੁਰੂ ਸਾਹਿਬਾਂ ਵਿਚ ਉਹੋ ਜੋਤ ਰੁਸ਼ਨਾਈ ਆਨ

ਫਿਰ ਦਸਮੇਸ਼, ਗੁਰ ਬਾਲਕ, ਚੋਂ ਪ੍ਰਵੇਸ਼ ਕਰਿ
ਜੋਤ ਗੁਰੂ ਰਾਮ ਸਿੰਘ ਵਿਚ ਦਰਸਾਈ ਆਨ

ਤਿਵੇਂ ਹਰੀ ਗੁਰੂ ਪ੍ਰਤਾਪ ਵਾਲੀ ਜੋਤ ਨੂਰੀ
ਗੁਰੂ ਜਗਜੀਤ ਵਿਚ ਉਹੋ ਪ੍ਰਗਟਾਈ ਆਨ

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ ਦੇਹ ਸਸਕਾਰ ੨੨ ਅਗਸਤ ਨੂੰ ਸ਼ਾਮ ਦੇ ਛੇ ਵਜੇ ਕੀਤਾ ਗਿਆ ਅਤੇ ਇਸੇ ਦਿਨ ਹੀ ਸੰਤ ਇੰਦ੍ਰ ਸਿੰਘ ਜੀ ਚਕ੍ਰਵਰਤੀ ਰਾਹੀਂ ਐਲਾਨ ਕੀਤਾ ਗਿਆ ਕਿ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਉਨ੍ਹਾਂ ਦੇ

ਦੇ ਉੱਤ੍ਰਾਧਿਕਾਰੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੋਣਗੇ ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਮਿਤ ਪਾਠਾਂ ਦੇ ਭੋਗ ੨੫ ਭਾਦਰੋਂ (੧੦ ਸਤੰਬਰ) ਨੂੰ ਪਾਏ ਗਏ ਅਤੇ ਇਸ ਦੇ ਪਿਛੋਂ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਦਾ ਦਸਤਾਰ ਬੰਦੀ ਸਮਾਗਮ ਹੋਇਆ । ਦਸਤਾਰਾਂ ਤਾਂ ਅਨੇਕ ਹੀ, ਸੰਸਥਾਵਾਂ ਦੇ ਮੁਖੀਆ ਵਲੋਂ, ਪੰਚਾਇਤਾਂ ਦੇ ਮੁਖੀਆਂ ਵਲੋਂ, ਪ੍ਰਤਿਸ਼ਟ ਅਤੇ ਉਚੇਰੀਆਂ ਵਿਅਕਤੀਆਂ ਵਲੋਂ ਆਈਆਂ ਸਨ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮੁਚੇ ਪੰਥ ਵਲੋਂ ਭੇਟ ਕੀਤੀ ਗਈ ਹੀ ਦਸਤਾਰ ਸੀਸ ਤੇ ਸਜਾਈ । ਦਸਤਾਰ ਸਜਾ ਚੁਕਣ ਤੋਂ ਬਾਦ, ਸਟੇਜ ਸੈਕਟਰੀ ਸੰਤ ਇੰਦ੍ਰ ਸਿੰਘ ਜੀ ਦੇ ਅਰਜ਼ ਕਰਨ ਤੇ ਸ੍ਰੀ ਸਤਿਗੁਰੂ ਜੀ ਨੇ ਅਪਣੇ ਆਸਣ ਉੱਤੇ ਹੀ ਖਲੋ ਕੇ ਸਾਰੀ ਸੰਗਤ ਨੂੰ ਦਰਸਨ ਦਿੱਤੇ ਅਤੇ ਇਸ ਦੇ ਪਿਛੋਂ ਸ਼ਰਧਾਂਜਲੀ ਸਮਾਗਮ ਸ਼ੁਰੂ ਹੋਇਆ

ਇਸ ਸ਼ਰਧਾਂਜਲੀ ਸਮਾਗਮ ਤੇ ਪਹੁੰਚਣ ਵਾਲੀ ਅਣਗਿਣਤ ਸੰਗਤ ਤੋਂ ਪਤਾ ਲਗਦਾ ਸੀ ਕਿ ਨਾਮਧਾਰੀਆਂ ਤੋਂ ਬਿਨਾਂ ਦੂਜੇ ਧਰਮਾਂ ਦੇ ਲੋਕ ਵੀ ਬਹੁਤ ਆਏ ਹੋਇ ਸਨ । ਧਾਰਮਕ ਆਗੂਆਂ ਤੋਂ ਬਿਨਾਂ ਰਾਜਸੀ ਲੀਡਰ ਅਤੇ ਸਮਾਜਕ ਲੀਡਰ ਵੀ ਆਏ ਸਨ । ਅਖਬਾਰਾਂ ਦੇ ਪ੍ਰਤਿਨਿਧ, ਰਾਜੇ, ਪੰਜਾਬ ਸਰਕਾਰ ਦੇ ਵਜ਼ੀਰ, ਕੇਂਦਰੀ ਵਜ਼ੀਰ ਅਤੇ ਹੋਰ ਅਣਗਿਣਤ ਉਚ ਵਿਅਕਤਾਈਆਂ ਆਈਆਂ ਸਨ । ਸਮਾਗਮ ਦੀ ਹਾਜ਼ਰੀ ਇਕ ਲੱਖ ਤੋਂ ਉੱਤੇ ਦਸੀ ਜਾਂਦੀ ਹੈ । ਆਉਣ ਵਾਲੀਆਂ ਖਾਸ ਵਿਅਕਤਾਈਆਂ ਵਿਚੋਂ ਕੁਝ ਕੁ ਨਾਮ ਇਹ ਹਨ :-

ਮਹਾਰਾਜਾ ਯਾਦਵਿੰਦ੍ਰ ਸਿੰਘ ਪਟਿਆਲਾ
ਮਹਾਰਾਜਾ ਫਰੀਦ ਕੋਟ
ਭਾਈ ਅਰਦੁਮਨ ਸਿੰਘ ਜੀ ਬਾਗੜੀਆਂ
ਸ੍ਰ: ਗਿਆਨ ਸਿੰਘ ਜੀ ਰਾੜੇਵਾਲਾ (ਤ੍ਰਕੀਯਾਤ ਮੰਤਰੀ ਪੰਜਾਬ
ਗਿਆਨੀ ਜ਼ੈਲ ਸਿੰਘ ਜੀ
ਗਿਆਨੀ ਕਰਤਾਰ ਸਿੰਘ ਜੀ (ਪੰਜਾਬ ਮੰਤ੍ਰੀ ਮੰਡਲ ਦੇ ਵਜ਼ੀਰ)
ਗਿਆਨੀ ਗੁਰਮੁਖ ਸਿੰਘ ਜੀ ਮੁਸਾਫਰ (ਪੰਜਾਬ ਕਾਂਗ੍ਰਸ ਦੇ ਮੁਖੀ
ਸ੍ਰ ਸਵਰਨ ਸਿੰਘ ਜੀ (ਕੇਂਦਰੀ ਮੰਤਰੀ )
ਅਕਾਲੀ ਨੇਤਾ ਮਾਸਟਰ ਤਾਰਾ ਸਿੰਘ ਜੀ
ਰਾਧਾ ਸਵਾਮੀ ਮਹਾਰਾਜ ਚਰਨ ਸਿੰਘ ਜੀ ਬਿਆਸ ਵਾਲੇ
ਰਾਧਾ ਸਵਾਮੀ ਮਹਾਰਾਜ ਕ੍ਰਿਪਾਲ ਸਿੰਘ ਜੀ ਦਿੱਲੀ ਵਾਲੇ
ਪੰਡਤ ਯਗ ਦੱਤ ਸ਼ਰਮਾ ਜੀ
ਲਾਲਾ ਹਰਦੇਵ ਸਹਾਇ ਜੀ
ਹਿੰਦ ਸਮਾਚਾਰ ਦੇ ਐਡੀਟਰ ਸ੍ਰੀ ਲਾਲਾ ਜਗਤ ਨਰੈਣ ਜੀ

ਸਭ ਬੁਲਾਰਿਆਂ ਨੇ ਅਪਣੇ ਅਪਣੇ ਢੰਗ ਨਾਲ ਜਿੱਥੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਣਗਿਣਤ ਉਪਕਾਰਾਂ ਦੀ ਪ੍ਰਸ਼ੰਸਾ ਕੀਤੀ ਉੱਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਸ: ਸਵਰਨ ਸਿੰਘ ਜੀ ਕੇਂਦਰੀ ਮੰਤਰੀ ਸ਼ਰਧਾਂਜਲੀ ਭੇਟ ਕਰ ਰਹੇ ਹਨ



ਸ: ਗਿਆਨ ਸਿੰਘ ਜੀ ਰਾੜੇਵਾਲਾ ਤ੍ਰਕੀਯਾਤ ਮੰਤਰੀ ਪੰਜਾਬ ਸ਼ਰਧਾਂਜਲੀ ਭੇਟ ਕਰ ਰਹੇ ਹਨ

ਪ੍ਰਤੀ ਬੇਨਤੀ ਕੀਤੀ ਕਿ ਆਪ ਜੀ ਵੀ ਅਪਣੇ ਪਿਤਾ
ਸਤਿਗੁਰੂ ਜੀ ਵਾਂਗ ਅਗੇ ਲਗ ਕੇ ਦੇਸ਼ ਅਤੇ ਕੌਮ ਦੀ ਸੇਵਾ ਕਰਦੇ ਰਹਿਣਾ ।

ਹੁਣ, ਯਾਰ ਤੂੰ ਆਪ ਹੀ ਦੱਸ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪੂੰ ਹੀ ਗੁਰੂ ਬਣੇ ਹਨ ਜਾਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਆਗਿਆ ਨਾਲ ਬਣੇ ਹਨ ?

ਜੇ ਸਤਿਗੁਰੂ ਬਾਲਕ ਸਿੰਘ ਜੀ ਗੁਰੂ ਬਣੇ ਸਨ ਤਾਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਅਪਣਾ ਉੱਤ੍ਰਾਧਿਕਾਰੀ ਬਣਾਇਆ ਸ

ਜੇ ਸਤਿਗੁਰੂ ਰਾਮ ਸਿੰਘ ਜੀ ਗੁਰੂ ਬਣੇ ਸਨ ਤਾਂ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਆਪ ਉਨ੍ਹਾਂ ਨੂੰ ਗੁਰ ਗੱਦੀ ਬਖਸ਼ੀ ਸੀ

ਜੇ ਸਤਿਗੁਰੂ ਹਰੀ ਸਿੰਘ ਜੀ ਗੁਰੂ ਬਣੇ ਸਨ ਤਾਂ ਸਤਿਗੁਰ ਰਾਮ ਸਿੰਘ ਜੀ ਨੇ ਆਪ ਉਨ੍ਹਾਂ ਨੂੰ ਹੁਕਮ ਕੀਤਾ ਸੀ

ਜੇ ਸਤਿਗੁਰੂ ਪਰਤਾਪ ਸਿੰਘ ਜੀ ਗੁਰੂ ਬਣੇ ਤਾਂ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਬਣੇ ਸਨ

ਅਤੇ ਜੇ ਸਤਿਗੁਰੂ ਜਗਜੀਤ ਸਿੰਘ ਜੀ ਗੁਰੂ ਬਣੇ ਹਨ ਤਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਬਣੇ ਹ

ਹੁਣ ਤੂੰ ਆਪ ਹੀ ਦੱਸ ਕਿ ਇਹ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਚਲ ਰਹੀ ਹੈ ਜਾਂ ਕਿਸੇ ਹੋਰ ਦੀ ?

**ਹਿੰਦੂ ਮਿੱਤਰ** ਭਾਈ, ਜਿਸ ਤਰ੍ਹਾਂ ਤੂੰ ਮੈਨੂੰ ਇਤਿਹਾਸਕ ਗਵਾਹੀਆਂ ਸੁਣਾ ਕੇ ਸਾਰਾ ਹਾਲ ਦੱਸਿਆ ਹੈ ਇਥੋਂ ਤਾਂ ਇਹੀ ਪਤਾ ਲਗਦਾ ਹੈ ਕਿ ਇਹ ਗੱਦੀ ਗੁਰੂ ਨਾਨਕ ਦੇਵ ਜੀ ਦੀ ਹੀ ਹੈ ।

ਅੱਛਾ, ਤੂੰ ਕੁਝ ਨ ਆਖੀਂ, ਮੈਂ ਆਪੇ ਹੀ ਉਸ ਅਕਾਲੀ ਸਿੱਖ ਨੂੰ ਸਮਝਾ ਦਿਆਂ ਗਾ ।

**ਨਾਮਧਾਰੀ ਸਿੱਖ** ਭਾਈ, ਹੁਣ ਤੂੰ ਮੈਨੂੰ ਇਹ ਦੱਸ ਕਿ ਜੇ ਗਯਾਰਵੇਂ ਗੁਰੂ, ਗੁਰੂ ਬਾਲਕ ਸਿੰਘ ਜੀ ਸਨ ਤਾਂ ਅਕਾਲੀ ਕਿਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਆਖਦੇ ਹ
ਤੈਨੂੰ ਪਹਿਲੇ ਸਵਾਲ ਦਾ ਜਵਾਬ ਤਾਂ ਮਿਲ ਗਿਆ ਹੈ ਨ, ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪੂੰ ਗੁਰੂ ਨਹੀ ਬਣੇ ਅਤੇ ਨਾ ਹੀ ਕੋਈ ਵਖਰੀ ਗੱਦੀ ਹੈ, ਇਹ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਲੀ ਹੀ ਗੱਦੀ ਹੈ ।
ਖਿਮਾ ਕਰੀਂ ਕਿ ਮੈਂ ਤੈਨੂੰ ਇਹ ਗਲ ਦੱਸਣੀ ਭੁਲ ਗਿਆ ਹਾਂ ਕਿ ਜੋ ਸਾਖੀ ਵਿਚ ਲਿਖਿਆ ਹੋਇਆ ਹੈ ਕਿ

# ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ

ਸਾਰੇ ਕਲਿਜੁਗ ਵਿਚ ਪਹਿਰਾ ਸਤਿਗੁਰੂ ਨਾਨਕ ਦੇਵ ਜੀ ਦਾ ਹੈ

ਯਾਰ, ਹੁਣ ਜ਼ਰਾ ਧਿਆਨ ਨਾਲ ਸੁਣੀ
ਜਿਹੜੇ ਵੀਰ ਇਹ ਕਹਿੰਦੇ ਹਨ ਕਿ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਚਿਖਾ ਵਿਚ ਪਰਵੇਸ਼ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਦਿੱਤੀ ਸੀ ਉਹ ਇਹ ਦੋਹਰਾ ਪੜ੍ਹ ਕੇ ਸੁਣਾਉਂਦੇ ਹਨ :-

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ

**ਹਿੰਦੂ ਮਿੱਤਰ:** ਉਹ ਤਾਂ ਸਾਰਿਆਂ ਗੁਰਦੁਆਰਿਆਂ ਵਿਚ ਅਰਦਾਸ ਦੇ ਪਿਛੋਂ ਇਹ ਦੋਹਰਾ ਪੜ੍ਹਦੇ ਹਨ।

**ਨਾਮਧਾਰੀ ਸਿੱਖ:** ਯਾਰ, ਸੱਚੀ ਗਲ ਤਾਂ ਇਹ ਹੈ ਕਿ ਇਹ ਦੋਹਰਾ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਿਆ ਹੋਇਆ ਨਹੀਂ ਹੈ। ਇਹ ਸਿੱਖਾਂ ਨੂੰ ਪਾੜਨ ਦੀ ਚਾਲ ਸੀ।

**ਹਿੰਦੂ ਮਿੱਤਰ:** ਚਾਲ ਕੀ ਸੀ ?

**ਨਾਮਧਾਰੀ ਸਿੱਖ:** ਅੰਗਰੇਜ਼ ਜਾਣਦੇ ਸਨ ਕਿ ਸਿੱਖ ਕੌਮ ਬੜੀ ਬਹਾਦਰ ਅਤੇ ਜੰਗਜੂ ਹੈ ਉਹ ਜਾਣਦੇ ਸਨ ਕਿ ਜੇ ਸਿੱਖ ਇਕ ਕਮਾਨ ਥੱਲੇ ਇਕੱਠੇ ਹੋ ਗਏ ਤਾਂ ਸਾਡਾ ਰਾਜ ਕਾਇਮ ਨਹੀਂ ਰਹਿ ਸਕਦਾ। ਅੰਗਰੇਜ਼ਾਂ ਨੇ ਪਹਿਲਾਂ ਵੀ ਸਿੱਖਾਂ ਵਿਚ ਫੁਟ ਪਾ ਕੇ ਮੁਦਕੀ ਦੀ ਅੰਗਰੇਜ-ਸਿੱਖ ਲੜਾਈ ਜਿੱਤ ਕੇ ਪੰਜਾਬ ਤੇ ਕਬਜ਼ਾ ਕੀਤਾ ਸੀ ਅਤੇ ਹੁਣ ਹੋਰ ਫੁਟ ਪਾ ਕੇ ਅਪਣਾ ਰਾਜ ਪੱਕਾ ਕਰਨਾ ਚਾਹੁੰਦੇ ਸਨ। ਅੰਗਰੇਜ਼ਾਂ ਨੇ ਸਿੱਖਾਂ ਵਿਚ ਫੁਟ ਪਾਉਣ ਲਈ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨ ਮੰਨਣ ਦੇ ਪਰਚਾਰ ਲਈ ਅਪਣੇ ਪਿਠੂ ਸਿੱਖਾਂ ਰਾਹੀਂ ਭਾਈ ਪ੍ਰਹਿਲਾਦ ਸਿੰਘ ਕੋਲੋਂ ਅਪਣੇ ਆਸ਼ੇ ਮੁਤਾਬਕ ਇਕ ਰਹਿਤ ਨਾਮਾ ਲਿਖਵਾਇਆ। ਉਸ ਰਹਿਤ ਨਾਮੇ ਵਿਚ ਲਿਖਿਆ ਹੋਇਆ ਹੈ :-

ਅਬਚਲ ਨਗਰ ਬੈਠੇ ਗੁਰੂ, ਮਨ ਮਹਿ ਕੀਆ ਬਿਚਾਰ
ਬੋਲਿਆ ਪੁਰਾ ਸਤਿਗੁਰ, ਮੂਰਤਿ ਸ੍ਰੀ ਕਰਤਾਰ

ਅਗੇ ਜਾ ਕੇ "ਲਿਖਾਰੀ ਰਹਿਤ ਨਾਮੇ ਲਿਖਣ" ਦਾ ਸਾਲ ਵੀ ਲਿਖਦਾ:

ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ
ਮਾਘ ਵਦੀ ਤਿਥਿ ਪੰਚਮੀ ਵੀਰਵਾਰ ਸ਼ੁਭ ਵਾਰ,

ਇਸੇ ਰਹਿਤ ਨਾਮੇ ਵਿਚ ਲਿਖਿਆ ਹੋਇਆ ਹੈ

**ਅਕਾਲ ਪੁਰਖ ਕੇ ਹੁਕਮ ਸੇ ਪ੍ਰਗਟ ਚਲਾਯੋ ਪੰਥ**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।**

ਲਿਖਾਰੀ ਇਸ ਰਹਿਤਨਾਮੇ ਦੇ ਲਿਖਣ ਦਾ ਸੰਮਤ ੧੭੫੨ (1752) ਲਿਖਦਾ ਹੈ ।
ਯਾਰ, ਸ਼ਾਇਦ ਤੂੰ ਜਾਣਦਾ ਹੋਵੇਂਗਾ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜ ਨੇ ਸੰਮਤ ੧੭੫੬ (1756) ਦੀ ਪਹਿਲੀ ਵੈਸਾਖ ਨੂੰ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਸੀ ਅਤੇ ਕਈ ਲੜਾਈਆਂ ਲੜ ਕੇ ਸੰਮਤ ੧੭੬੩ (17 ਵਿਚ ਸ੍ਰੀ ਅਬਚਲ ਨਗਰ ਪਧਾਰੇ ਸਨ ਅਤੇ ਸੰਮਤ ੧੭੬੫ (1765) ਵਿਚ ਚਿਖਾ ਵਾਲਾ ਸਾਂਗ ਵਰਤਾਇਆ ਸੀ । ਤੂੰ ਆਪ ਹੀ ਸੋਚ ਜਦ ਚਿਖਾ ਵਾਲਾ ਸਾਂਗ ੧੭੬੫ ਵਿਚ ਵਰਤਿਆ ਸੀ ਤਾਂ ਗੁਰਿਆਈ ਦੇਣ ਦਾ ਐਲਾ ਸੰਮਤ ੧੭੫੨ ਵਿਚ ਕਿਸ ਤਰ੍ਹਾਂ ਹੋ ਸਕਦਾ ਸੀ ?
ਲੈ ਹੋਰ ਸੁਣ, ਲਿਖਾਰੀ ਲਿਖਦਾ ਹੈ ਕਿ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜ ਨੇ ਸੰਮਤ ੧੭੫੨ ਵਿਚ ਸ੍ਰੀ ਅਬਚਲ ਨਗਰ ਵਿਚ ਇਸ ਰਹਿਤਨਾਮੇ ਦੇ ਲਿਖਣ ਦਾ ਹੁਕਮ ਕੀਤਾ ਸੀ । ਇਤਿਹਾਸ ਇਹ ਦੱਸਦਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਮਤ ੧੭੬੩ ਤੋਂ ਪਹਿਲਾਂ ਕਦੇ ਵੀ ਸ੍ਰੀ ਅਬਚਲ ਨਗਰ ਵਲ ਗਏ ਹੀ ਨਹੀਂ। ਹੁਣ ਤੂੰ ਆਪ ਹੀ ਸੋਚ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਦੇਣ ਵਾਲੀ ਗਲ ਕਿੰਨੀ ਕੁ ਸੱਚੀ ਹੈ ?
ਕਿਸੇ ਠੀਕ ਲਿਖਿਆ ਹੈ ਕਿ

**ਝੂਠ ਦੇ ਪੈਰ ਨਹੀ ਹੁੰਦੇ**

ਹਿੰਦੂ ਮਿੱਤਰ — ਭਾਈ, ਉਹ ਅਕਾਲੀ ਮੈਨੂੰ ਇਹ ਵੀ ਕਹਿੰਦਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਲਿਖਿਆ ਹੋਇਆ ਹੈ

**ਬਾਣੀ ਗੁਰੂ ਗੁਰੂ ਹੈ ਬਾਣੀ**
**ਵਿਚ ਬਾਣੀ ਅੰਮ੍ਰਿਤ ਸਾਰੇ ॥**

ਨਾਮਧਾਰੀ ਸਿੱਖ — ਯਾਰ, ਇਹੀ ਤੇ ਗਲ ਹੈ ਕਿ ਅਸੀ ਅਪਣੇ ਪੱਖ ਦੀ ਪੂਰਤੀ ਲਈ ਗੁਰਬਾਣੀ ਦੇ ਅਰਥ ਵੀ ਅਨਰਥ ਕਰ ਜਾਂਦੇ ਹਨ । ਭਲਾ ਤੂੰ ਆਪ ਹੀ ਦੱਸ ਕਿ ਇਸ ਪੰਗਤੀ ਵਿਚ ਕਿੱਥੇ ਲਿਖਿਆ ਹੈ ਕਿ ਸ੍ਰੀ ਗ੍ਰੰਥ ਸਾਹਿਬ ਜੀ ਗੁਰੂ ਹਨ । ਇੱਥੇ ਤਾਂ ਗੁਰਬਾਣੀ ਦੀ ਉਪਮਾ ਕੀਤੀ ਗਈ ਹੈ, ਦੱਸਿਆ ਗਿਆ ਹੈ ਕਿ ਸ੍ਰੀ ਗੁਰੂ ਜੀ ਦੇ ਮੁਖਾਰਬਿੰਦ ਤੋਂ ਨਿਕਲੀ ਹੋਈ ਬਾਣੀ (ਗੁਰਬਾਣੀ) ਦੂਜਿਆਂ ਦੀਆਂ

ਬਾਣੀਆਂ ਨਾਲੋਂ ਸਰੇਸ਼ਟ ਹੈ ਜਾਂ ਦੂਜੀਆਂ ਬਾਣੀਆਂ
ਵਿਚੋਂ ਸਰੇਸ਼ਟ ਹੈ ਜਿਵੇਂ ਕਿ

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆਂ ਸਿਰਿ ਬਾਣ**

ਸਤਿਗੁਰੂ ਜੀ ਤਾਂ ਦੂਜੀਆਂ ਬਾਣੀਆਂ ਨੂੰ ਕਚੀ ਆਖ ਕੇ ਗੁਰਬਾਣੀ ਦੀ ਉਪਮ
ਇਸਤਰ੍ਹਾਂ ਕਰਦੇ ਹਨ **ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣ**

ਯਾਰ, ਤੇਰੀ ਜਾਣਕਾਰੀ ਵਾਸਤੇ ਦੱਸਦਾ ਹਾਂ ਕਿ ਇਹ ਸ਼ਬਦ

"**ਬਾਣੀ ਗੁਰੂ ਗੁਰੂ ਹੈ ਬਾਣੀ**" ਵਾਲਾ, ਚੌਥੀ
ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਦਾਸ ਜੀ ਦਾ ਉਚਾਰਿਆ ਹੋਇਆ ਹੈ
ਹੁਣ ਤੂੰ ਜ਼ਰਾ ਆਪ ਹੀ ਸੋਚ ਕਿ ਜੇ ਸ੍ਰੀ ਸਤਿਗੁਰੂ ਰਾਮ ਦਾਸ ਜੀ ਦੇ ਇਸ
ਸ਼ਬਦ ਦਾ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਹੁੰਦਾ ਤਾਂ ਉਨ੍ਹਾਂ ਪਿਛੋਂ ਪੰਜਵੀਂ
ਪਾਤਸ਼ਾਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਹੋਣੀ ਚਾਹੀਦੀ ਸੀ ਪਰ ਸਚਾਈ
ਇਹ ਹੈ ਕਿ

**ਰਾਮ ਦਾਸਿ ਗੁਰੂ ਜਗ ਤਾਰਨ ਕਉ**
**ਗੁਰ ਜੋਤਿ ਅਰਜਨ ਮਾਹਿ ਧਰੀ** ॥

ਫਿਰ ਸਤਿਗੁਰੂ ਅਰਜਨ ਦੇਵ ਜੀ ਨੇ ਵੀ ਅਪਣਾ ਉੱਤ੍ਰਾਧਿਕਾਰੀ
ਸ੍ਰੀ ਗ੍ਰੰਥ ਸਾਹਿਬ ਜੀ ਨੂੰ ਨਹੀਂ ਸੀ ਬਣਾਇਆ ਸਗੋਂ ਸ੍ਰੀ ਸਤਿਗੁਰੂ
ਹਰਿ ਗੋਬਿੰਦ ਜੀ ਨੂੰ ਬਣਾਇਆ ਸੀ

**ਜਬ ਅਰਜਨ ਪ੍ਰਭ ਲੋਕ ਸਿਧਾਏ**
**ਹਰਿ ਗੋਬਿੰਦ ਤਿਹ ਠਾਂ ਠਹਿਰਾਏ** ।

ਇਸ ਤੋਂ ਅਗੇ **ਹਰਿ ਗੋਬਿੰਦ ਪ੍ਰਭ ਲੋਕ ਸਿਧਾਰੇ**
**ਹਰੀ ਰਾਏ ਤਿਹ ਠਾਂ ਬੈਠਾਰੇ** ।

ਸ੍ਰੀ ਸਤਿਗੁਰੂ ਹਰਿ ਰਾਇ ਜੀ ਨੇ ਅਪਣਾ ਉੱਤ੍ਰਾਧਿਕਾਰੀ ਅਪਣੇ ਛੋਟੇ ਸਾਹਿਬਜ਼ਾਦੇ
ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਨੂੰ ਬਣਾਇਆ ਸੀ।
ਯਾਰ, ਭਾਵੇਂ ਇਹ ਅਟੱਲ ਸਚਾਈ ਹੀ ਹੈ ਕਿ ਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ ਪ
ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਨੇ ਤਾਂ ਸਿੱਖਾਂ ਦੀ ਪ੍ਰੀਖਿਆ ਲੈ ਕੇ ਇਸ ਸਿਧਾਂਤ ਤੇ
ਸਦਾ ਲਈ ਮੁਹਰ ਲਾ ਦਿੱਤੀ ਸੀ।

ਹਿੰਦੂ ਮਿੱਤਰ — ਉਹ ਕਿਸਤਰ੍ਹਾਂ ?

NO. ......
DATE ......

ਬਿਨ ਗੁਰ, ਸੰਗਤ ਹਵੈ ਥਿਰ ਕੋਇ ਨ ।
ਜਥਾ ਨ੍ਰਿਪਤ ਬਿਨ ਸੈਨਾ ਕੋਇ ਨ ।

ਜੋ ਗੁਰ ਗ੍ਰੰਥ ਆਪ ਨੇ ਭਨਯੋ
ਸੋ ਸਗਰੇ ਸਿਖਨ ਹੀ ਸੁਨਯੋ
ਲਿਖ ਲੈ ਹੈ ਅਬ ਸੋਢੀ ਸਾਰੇ
ਬੈਠਹਿ ਮਾਨੀ ਗੁਰ ਹੋਇ ਭਾਰੇ

ਯਾ ਤੇ ਸੰਗਤ ਕਿਸ ਲੜ ਲਾਵਹੁ ।
ਗੁਰਤਾ ਉਚਿਤ ਜੋਹ ਲਖ ਪਾਵਹੁ ।

ਭਾਵ ਇਹ ਹੈ ਕਿ ਭਾਈ ਗੁਰਬਖਸ਼ ਜੀ ਨੇ ਅਰਜ਼ ਕੀਤੀ ਕਿ ਹੇ ਗੁਰੂ ਜੀ ਜਿਸ ਤਰ੍ਹਾਂ ਰਾਜੇ ਤੋਂ ਬਿਨਾ ਸੈਨਾ ਨਹੀ ਹੁੰਦੀ ਇਸ ਤਰ੍ਹਾਂ ਗੁਰੂ ਤੋਂ ਬਿਨਾ ਸੰਗਤ ਕਾਇਮ ਨਹੀਂ ਰਹਿ ਸਕਦੀ । **ਖੇਤੀ ਖਸਮੈ ਸੇਤੀ** ਹੀ ਹੁੰਦੀ ਹੈ । ਹੋਰ ਜੋ ਆਪ ਜੀ ਨੇ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਸਤੇ ਹੁਕਮ ਕੀਤਾ ਹੈ ਅਸਾਂ ਸਾਰਿਆਂ ਨੇ ਸੁਣ ਲਿਆ ਹੈ ਪਰ ਵਿਚਾਰ ਇਹ ਹੈ ਕਿ

"ਜਦੋਂ ਸਾਰੇ ਹੀ ਸੋਢੀ ਸ੍ਰੀ ਗ੍ਰੰਥ ਸਾਹਿਬ ਦਾ ਉਤਾਰਾ ਕਰ ਕੇ ਅਪਣੇ ਅਪਣੇ ਕੋਲ ਰਖ ਲੈਣਗੇ ਤਾਂ ਫਿਰ ਗ੍ਰੰਥ ਸਾਹਿਬ ਵੀ ਅਨਗਿਣਤ ਹੋ ਜਾਣਗੇ ਫਿਰ ਅਸੀਂ ਕਿਸ ਕਿਸ ਨੂੰ ਗੁਰੂ ਮੰਨਾਂਗੇ ? ਸੋ ਆਪ ਜੀ ਕਿਰਪਾ ਕਰੋ ਅਤੇ ਪੁਰਬ ਗੁਰੂ ਸਾਹਿਬਾਨ ਦੀ ਮਰਿਆਦਾ ਅਨੁਸਾਰ ਕਿਸੇ ਗੁਰਿਆਈ ਸੰਭਾਲਣ ਵਾਲੀ, ਪੂਰਨ ਯੋਗਤਾ ਵਾਲੀ ਵਿਅਕਤੀ ਨੂੰ ਅਪਣਾ ਉੱਤਰਾਧਿਕਾਰੀ ਬਣਾਓ

ਸੰਗਤ ਦੀ ਯੋਗ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਨੇ ਪੰਜ ਪੈਸੇ ਅਤੇ ਇਕ ਨਾਰੀਅਲ ਲਿਆਉਣ ਦਾ ਹੁਕਮ ਕੀਤਾ ।' ਹੁਕਮ ਅਨੁਸਾਰ ਇਕ ਸੋਨੇ ਦੇ ਥਾਲ ਵਿਚ ਇਕ ਨਾਰੀਅਲ ਅਤੇ ਪੰਜ ਪੈਸੇ ਗੁਰੂ ਸਾਹਿਬ ਜੀ ਦੇ ਪੇਸ਼ ਕੀਤੇ ਗਏ । ਗੁਰੂ ਸਾਹਿਬ ਜੀ ਨੇ ਪਲੰਘ ਤੋਂ ਉਤਰ ਕੇ ਜ਼ਮੀਨ ਉੱਤੇ ਆਸਣ ਤੇ ਬੈਠ ਕੇ ਥਾਲ ਹੱਥ ਵਿਚ ਲੈ ਕੇ ਬਚਨ ਕੀਤਾ

ਬਾਬਾ ਬਸਹਿ ਜਿ ਗ੍ਰਾਮ ਬਕਾਲੇ ।
ਬਨਿ ਗੁਰ ਸੰਗਤ ਸਕਲ ਸਮਾਲੇ ।



# ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ

ਦਿਲੀ ਨਿਵਾਸ ਸਮੇਂ ਅਪਣੇ ਅੰਤਮ ਵੇਲੇ ਗੁਰੂ ਗਦੀ ਦੀ ਸਮਗ੍ਰੀ
ਪੰਜ ਪੈਸੇ ਅਤੇ ਇਕ ਨਾਰੀਅਲ ਥਾਲ ਵਿਚ ਰਖਕੇ
ਬਾਬਾ ਬਸਹਿ ਜਿ ਗ੍ਰਾਮ ਬਕਾਲੇ ਦੇ ਸੰਕੇਤ ਨਾਲ ਸੰਗਤ ਦੇ ਸਪੁਰਦ ਕਰ ਰਹੇ ਹਨ

ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਨੇ ਅਪਣੇ ਉੱਤਾਧਿਕਾਰੀ ਦਾ ਨਾਮ ਨਹੀਂ ਸੀ ਦੱਸਿਆ ਪਰ ਇੰਨਾ ਦੱਸ ਦਿੱਤਾ ਸੀ ਕਿ ਬਾਬਾ ਜੀ ਬਕਾਲੇ ਨਗਰ ਵਿਚ ਰਹਿੰਦੇ ਹਨ। ਪਿਛੋਂ ਜਦੋਂ ਮਖਣ ਸ਼ਾਹ ਦੀ ਅਰਦਾਸ ਸੁਣ ਕੇ ਉਸਦਾ ਸਮੁੰਦ੍ਰ ਵਿਚ ਅਟਕਿਆ ਹੋਇਆ ਜਹਾਜ਼ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੇ ਬੰਨੇ ਲਾਇਆ ਤਾਂ ਮਖਣ ਸ਼ਾਹ ਨੇ ਪਲੂ ਫੇਰ ਕੇ ਦੁਹਾਈ ਦਿੱਤੀ ਸੀ ਕਿ ਗੁਰੂ ਲਾਧੋ ਰੇ। ਇਸ ਦੇ ਪਿਛੋਂ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਪਰਗਟ ਹੋ ਕੇ ਪਰਚਾਰ ਕਰਨ ਲੱਗ ਪਏ ਸਨ।

ਯਾਰ, ਤੂੰ ਆਪ ਹੀ ਸੋਚ ਕਿ ਜਦ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰ ਗੱਦੀ ਯੋਗ ਨ ਸਮਝਦਿਆਂ ਹੋਇਆਂ ਗੱਦੀ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੂੰ ਦਿੱਤੀ ਸੀ ਤਾਂ ਫਿਰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ, ਜਿਹੜੇ ਕਿ ਆਪ ਲਿਖਦੇ ਹਨ

**ਸ੍ਰੀ ਹਰਿ ਕ੍ਰਿਸ਼ਨ ਧਿਆਈਐ**
**ਜਿਸ ਡਿਠੇ ਸਭ ਦੁਖ ਜਾਇ।**

ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਦੇ ਫੈਸਲੇ ਨੂੰ ਕਿਵੇਂ ਗਲਤ ਸਮਝ ਸਕਦੇ ਸਨ ਅਤੇ ਕਿਵੇਂ ਗੁਰ ਗੱਦੀ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਦੇ ਸਕਦੇ ਸ

ਹੁਣ ਤੂੰ ਆਪ ਹੀ ਸੱਚ ਝੂਠ ਦੀ ਪਰਖ ਕਰ ਲੈ।

ਹੁਣ ਮੈਂ ਤੈਨੂੰ ਗੁਰਬਾਣੀ ਅਨੁਸਾਰ ਕੁਝ ਕੁ ਗੁਰੂ ਲਖਣ ਦੱਸਣ ਦਾ ਜਤਨ ਕਰਦਾ ਹਾਂ

ਜੇ ਕਿਸੇ ਗੁਰੂ ਨੇ ਸਿੱਖ ਨੂੰ ਸਿੱਖਿਆ ਦੇਣੀ ਹੁੰਦੀ ਹੈ ਤਾਂ ਉਹ ਸਿੱਖਿਆ ਬੋਲ ਕੇ ਦਿਤੀ ਜਾਂਦੀ ਹੈ ਜਿਵੇਂ ਕਿ

**ਤਿਸੁ ਗੁਰ ਕਉ ਹਉ ਵਾਰਿਆ**
**ਜਿਨ ਹਰਿ ਕੀ ਹਰਿ ਕਥਾ ਸੁਣਾਈ ॥**

ਅਥਵਾ

**ਸਤਿਗੁਰੁ ਪੁਰਖੁ ਜਿ ਬੋਲਿਆ**
**ਗੁਰ ਸਿਖਾ ਮੰਨਿ ਲਈ ਰਜਾਇ ਜੀਉ**

ਸਤਿਗੁਰੂ ਹਮੇਸ਼ਾ ਚਰਨਾਂ ਵਾਲਾ ਹੁੰਦਾ ਹੈ ਤਾਂਹੀ ਤਾਂ ਗੁਰਬਾਣੀ ਵਿਚ ਲਿਖਿਆ ਹੈ

**ਗੁਰ ਕੇ ਚਰਨ ਰਿਦੈ ਲੈ ਧਾਰਉ**

... ਜਿਨ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਆ

ਸਤਿਗੁਰੂ ਜੀ ਦੇ ਹੱਥ ਵੀ ਹੁੰਦੇ ਹਨ

ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹ

ਅਥਵਾ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ

ਸਤਿਗੁਰੂ ਹਮੇਸ਼ਾ ਦੇਹਧਾਰੀ ਹੀ ਹੁੰਦਾ ਹੈ

ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾ

ਅਥਵਾ ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ

ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹ

ਅਥਵਾ ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕ

ਸਤਿਗੁਰੂ ਪ੍ਰਗਟ ਵੀ ਹੁੰਦਾ ਹੈ ਭਾਵ ਜਨਮ ਵੀ ਲੈਂਦਾ ਹੈ

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ

(ਭਾਈ ਗੁਰਦਾਸ)

ਰੋਮ ਰੋਮ ਕੋਟਿ ਬ੍ਰਹਮੰਡ ਕੋ ਨਿਵਾਸ ਜਾਸ

ਮਾਨਸ ਔਤਾਰ ਧਾਰ ਦਰਸ ਦਿਖਾਏ ਹੈ ॥

ਸਤਿਗੁਰੂ ਜੀ ਦੇ ਮਾਤਾ ਪਿਤਾ ਜੀ ਵੀ ਹੁੰਦੇ ਹਨ

ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ

ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ

ਅਥਵਾ ਧਨਿ ਧਨਿ ਤੂ ਮਾਤਾ ਦੇਵਕੀ ॥

ਜਿਹ ਗ੍ਰਿਹ ਰਮਈਆ ਕਵਲਾਪਤੀ ॥

ਸਤਿਗੁਰੂ ਭੋਜਨ ਵੀ ਛਕਦਾ ਹੈ ਅਤੇ ਬਸਤਰ ਵੀ ਪਹਿਨਦਾ ਹੈ

ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵ

**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ**
**ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ**
**ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ**

**ਹਿੰਦੂ ਮਿੱਤਰ:** ਭਾਈ, ਇਹ ਗਲ ਤਾਂ ਮੈਂ ਪਹਿਲੋਂ ਹੀ ਸਮਝਦਾ ਸਾਂ ਕਿ ਗੁਰੂ ਦੇਹਧਾਰੀ ਹੀ ਹੁੰਦਾ ਹੈ ਕਿਉਂ ਜੋ ਮਨੁਖ ਦਾ ਸੁਭਾਵ ਹੈ ਕਿ ਜਿਸ ਕੰਮ ਨੂੰ ਹੁੰਦਾ ਲਗਾਤ ਵੇਖਦਾ ਹੈ ਉਹ ਕੰਮ ਕਰਨ ਦਾ ਦਿਲ ਵਿਚ ਚਾਅ ਉਠਦਾ ਹੈ।

ਮਹਾਂ ਪੁਰਖ ਸਤਿਗੁਰੂ ਆਪ ਕ੍ਰਿਤਾਰਥ ਹੋ ਕੇ ਵੀ ਦੂਜਿਆਂ ਲਈ ਸ਼ੁਭ ਕਰਮ ਕਰਦੇ ਹਨ ਤਾਂ ਜੋ ਦੂਜਿਆਂ ਮਨੁਖਾਂ ਨੂੰ ਵੀ ਸ਼ੁਭ ਕਰਨ ਦੀ ਪ੍ਰੇਰਨਾ ਮਿਲੇ।

ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਅਰਜਨ ਨੂੰ ਕਹਿਆ ਸੀ ਕਿ ਹੇ ਅਰਜਨ ਤਿੰਨਾਂ ਲੋਕਾਂ ਵਿਚ ਕੋਈ ਐਸੀ ਚੀਜ਼ ਨਹੀਂ ਜਿਹੜੀ ਮੈਨੂੰ ਪ੍ਰਾਪਤ ਨ ਹੋ ਸਕੇ ਭਾਵ ਮੈਨੂੰ ਸਭ ਕੁਝ ਪ੍ਰਾਪਤ ਹੈ ਪਰ ਮੈਂ ਫਿਰ ਵੀ ਸ਼ੁਭ ਕਰਮ ਕਰਨ ਤੋਂ ਜਰਾ ਵੀ ਢਿਲ ਨਹੀਂ ਕਰਦਾ ਕਿਉਂ ਜੋ ਮੈਂ ਆਪ ਸ਼ੁਭ ਕਰਮ ਨ ਕਰਾਂ ਤਾਂ ਮੈਨੂੰ ਵੇਖ ਕੇ ਦੂਜੇ ਲੋਕ ਵੀ ਸ਼ੁਭ ਕਰਮ ਕਰਨੇ ਛਡ ਦੇਣਗੇ ਅਤੇ ਸਭ ਭ੍ਰਸ਼ਟ ਹੋ ਜਾਣਗੇ

ਭਾਈ, ਸਭ ਤੋਂ ਵਡਾ ਗੁਰੂ ਹੁੰਦਾ ਹੈ। ਦੂਜਿਆਂ ਨੂੰ ਪ੍ਰੇਰਨਾ ਦੇਣ ਵਾਸਤੇ ਗੁਰੂ ਪਹਿਲਾਂ ਆਪ ਸ਼ੁਭ ਕਰਮ ਕਰਦਾ ਹੈ ਅਤੇ ਕਰਮ ਕਰਨ ਵਾਲਾ ਜ਼ਰੂਰ ਦੇਹਧਾਰੀ ਹੀ ਹੋਵੇਗਾ

ਭਾਈ, ਪਹਿਲਾਂ ਤਾਂ ਮੇਰੇ ਦਿਲ ਵਿਚ ਕਈ ਸ਼ੰਕੇ ਸਨ ਪਰ ਅਜ ਤੂੰ ਗੁਰਬਾਣੀ ਵਿਚੋਂ ਪਰਮਾਣ ਦੇ ਕੇ ਪੂਰੀ ਤਸੱਲੀ ਕਰਾ ਦਿੱਤੀ ਹੈ।

ਤੇਰਾ ਬਹੁਤ ਧੰਨਵਾਦ।

**ਨਾਮਧਾਰੀ ਸਿੱਖ:** ਯਾਰ, ਉਸ ਅਕਾਲੀ ਸਿੱਖ ਦੇ ਦੋ ਸਵਾਲਾਂ ਦਾ ਜਵਾਬ ਤਾਂ ਤੈਨੂੰ ਮਿਲ ਗਿਆ ਹੁਣ ਉਸ ਦੇ ਤੀਸਰੇ ਸਵਾਲ ਦਾ ਜਵਾਬ ਵੀ ਸੁਣ ਲੈ।

**ਹਿੰਦੂ ਮਿੱਤਰ:** ਤੀਸਰਾ ਕਿਹੜਾ ਸਵਾਲ ?

**ਨਾਮਧਾਰੀ ਸਿੱਖ:** ਜਿਹੜਾ ਉਸ ਨੇ ਤੈਨੂੰ ਕਿਹਾ ਸੀ ਕਿ ਇਸ ਔੜ ਸਮੇਂ ਕੂਕਿਆਂ ਦੇ ਗੁਰੂ ਕੀ ਕਰਨ ਆ ਰਹੇ ਹਨ?

**ਹਿੰਦੂ ਮਿੱਤਰ:** ਅੱਛਾ, ਯਾਦ ਆ ਗਿਆ, ਸੁਣਾ ਫਿਰ।

**ਨਾਮਧਾਰੀ ਸਿੱਖ:** ਤੈਨੂੰ ਮੈਂ ਪਹਿਲਾਂ ਵੀ ਦੱਸਿਆ ਹੈ ਕਿ "ਖੇਤੀ ਖਸਮੈ ਸੇਤੀ ਹੀ ਹੁੰਦੀ ਹੈ" ਸਿੱਖੀ ਰੂਪ ਖੇਤੀ ਦੀ ਦੇਖ ਭਾਲ ਲਈ ਸਤਿਗੁਰੂ ਜੀ ਨੂੰ ਵੀ ਕਦੀ ਕਦੀ ਆਉਣਾ ਪੈਂਦਾ ਹੈ।

ਦੂਜੇ ਪਾਸੇ ਸਿੱਖ ਦੀ ਸਭ ਤੋਂ ਵਡੀ ਮੰਗ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਹੁੰਦੀ ਹੈ ਕਿਉਂ ਜੋ

**ਵਡੈ ਭਾਗਿ ਟੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ**

ਅਥਵਾ
ਜੋ ਸੁਖੁ ਦਰਸਨ ਪੇਖਤੇ ਪਿਆਰੇ
ਮੁਖ ਤੇ ਕਹਣੁ ਨ ਜਾਇ ॥

ਅਥਵਾ
ਦਰਸਨੁ ਦੇਖਤ ਦੋਖ ਨਸੇ ॥

ਸਿਆਣੇ ਆਦਮੀ ਕਹਿੰਦੇ ਹਨ ਕਿ ਦਰਸ਼ਨ ਦੀ ਕਦਰ ਪ੍ਰੇਮੀ ਹੀ ਜਾਣਦੇ ਜਿਨ੍ਹਾਂ ਨੂੰ ਦਰਸ਼ਨ ਕਰਨ ਦੀ ਲਗਨ ਲਗਦੀ ਹੈ ਉਨ੍ਹਾਂ ਵਾਸਤੇ ਹੀ ਲਿਖਿਆ ਹੈ

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ, ਬਿਨੁ ਦਰਸਨ ਸੰਤ ਪਿਆਰੇ ਜੀਉ

ਅਥਵਾ
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀ

ਅਥਵਾ
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥

ਅਥਵਾ
ਬਿਨ ਮਿਲਬੇ ਸਾਂਤਿ ਨ ਉਪਜੈ ਤਿਲੁ ਪਲੁ ਰਹਣੁ ਨ ਜਾਇ ॥

ਜਿਸ ਨੂੰ ਗੁਰੂ ਦਰਸਨ ਦੀ ਖਿਚ ਲਗਦੀ ਹੈ

ਮਿਲੁ ਮੇਰੇ ਪ੍ਰੀਤਮਾ ਜੀਉ, ਤੁਧੁ ਬਿਨੁ ਖਰੀ ਨਿਮਾਣੀ
ਮੈ ਨੈਣੀ ਨੀਦ ਨ ਆਵੈ ਜੀਉ, ਭਾਵੈ ਅੰਨੁ ਨ ਪਾਣੀ
ਉਡੀਨੀ ਉਡੀਨੀ ਉਡੀਨੀ ਕਬ ਘਰਿ ਆਵੈ ਰੀ

ਅਥਵਾ
ਫਿਰ ਜਦੋਂ ਸਤਿਗੁਰੂ ਜੀ ਦੇ ਦਰਸ਼ਨ ਹੁੰਦੇ ਹਨ

ਤਾਂ ਦਰਸਨਿ ਦੇਖਿਐ ਸਭੁ ਦੁਖੁ ਜਾਇ ॥
ਦਰਸਨ ਦੇਖਿ ਸੀਤਲ ਮਨ ਭਏ ॥

ਅਥਵਾ
[illegible] ਕੇ ਕਿਲਬਿਖ ਗਏ ॥

ਮੇਰਾ ਭਾਵ ਹੈ ਕਿ ਕਿਸੇ ਸੱਚੇ ਪ੍ਰੇਮੀ ਦੀ ਗੁਪਤ ਅਰਦਾਸ ਸੁਣ ਕੇ ਵੀ ਸਤਿਗੁਰੂ ਜੀ ਨੂੰ ਦਰਸ਼ਨ ਦੇਣ ਵਾਸਤੇ ਆਉਣਾ ਪੈਂਦਾ ਹੈ।

ਕਈ ਵੇਰੀ ਅਪਣੇ ਭਗਤ ਦੀ ਰਖਿਆ ਕਰਨ ਵਾਸਤੇ ਵੀ ਸਤਿਗੁਰੂ ਜੀ ਨੂੰ ਆਉਣਾ ਪੈਂਦਾ ਹੈ ਜਿਵੇਂ ਕਿ ਭਾਈ ਰਾਇ ਸਿੰਘ ਜੀ ਨੂੰ ਸ਼ੇਰ ਤੋਂ ਬਚਾਉਣ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਭਿਆਨਕ ਜੰਗਲ ਵਿਚ ਜਾਣਾ ਪਿਆ ਸੀ ਜਾਂ ਸ੍ਰੀ ਸਤਿਗੁਰ ਨਾਨਕ ਦੇਵ ਜੀ ਨੂੰ ਅਪਣੇ ਸੇਵਕ ਮਰਦਾਨੇ ਨੂੰ ਕੌਡੇ ਰਾਖਸ਼ ਕੋਲੋਂ ਬਚਾਉਣ ਵਾਸਤੇ ਜੰਗਲ ਵਿਚ ਜਾਣਾ ਪਇਆ ਸੀ।

ਕਈ ਵੇਰੀ ਲੋਕ ਭਲਾਈ ਕਰਨ ਵਾਸਤੇ ਵੀ ਆਉਣਾ ਪੈਂਦਾ ਹੈ।

**ਹਿੰਦੂ ਮਿੱਤਰ** ਭਾਈ, ਮੈਂ ਇਹ ਵੀ ਅਫਵਾਹ ਸੁਣੀ ਹੈ ਕਿ ਤੁਹਾਡੇ ਗੁਰੂ ਜੀ ਬਰਸਾਤ ਪਾਉਣ ਵਾਸਤੇ ਆ ਰਹੇ ਸਨ।

**ਨਾਮਧਾਰੀ ਸਿੱਖ** ਯਾਰ, ਸਤਿਗੁਰੂ ਜੀ ਦੀ ਰਜ਼ਾ ਸਤਿਗੁਰੂ ਜੀ ਹੀ ਜਾਣਦੇ ਹਨ।

**ਹਿੰਦੂ ਮਿੱਤਰ** ਵੈਸੇ ਅਖਬਾਰਾਂ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਸਾਇੰਸਦਾਨ ਅਪਣੇ ਤਜਰਬੇ ਕਰ ਕਰ ਥੱਕ ਗਏ ਹਨ ਅਤੇ ਉਨ੍ਹਾਂ ਮਾਯੂਸ ਹੋ ਕੇ ਪਬਲਿਕ ਨੂੰ ਕਿਹਾ ਹੈ ਕਿ ਸਾਡੇ ਤਜਰਬਿਆਂ ਅਨੁਸਾਰ ਬਾਰਸ਼ ਹੋਣ ਦੀ ਹਾਲੀਂ ਕੋਈ ਆਸ ਨਹੀਂ ਜਾਪਦੀ। ਜੋਤਸ਼ੀ ਵੀ ਇਸ ਤਰ੍ਹਾਂ ਹੀ ਕਹਿੰਦੇ ਹਨ।

ਆਖਰ ਕੀਤਾ ਐਲਾਨ ਸੀ ਸਾਇੰਸਦਾਨਾਂ
ਏਸ ਗਲ ਤੇ ਸਾਨੂੰ ਇਤਬਾਰ ਹੀ ਨਹੀਂ।
ਖੋਜ ਕੀਤਿਆਂ ਸਾਡਾ ਹਿਸਾਬ ਦੱਸੇ,
ਬਾਰਸ਼ ਹੋਣ ਦੇ ਅਜੇ ਆਸਾਰ ਹੀ ਨਹੀਂ।

**ਨਾਮਧਾਰੀ ਸਿੱਖ** ਯਾਰ, ਸਾਇੰਸਦਾਨ ਵੀ ਤਾਂ ਮਨੁਖ ਹੀ ਹਨ। ਉਹ ਸਤਿਗੁਰੂ ਅਥਵਾ ਪਰਮਾਤਮਾ ਦੀ ਗਤਿ ਕੀ ਜਾਣ ਸਕਦੇ ਹਨ?

ਹਰਿ ਕੀ ਗਤਿ ਨਹਿ ਕੋਊ ਜਾਨੈ।
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥ ਰਹਾਉ॥
ਛਿਨ ਮਹਿ ਰਾਉ ਰੰਕ ਕਉ ਕਰਈ, ਰਾਉ ਰੰਕ ਕਰਿ ਡਾਰੇ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥

ਸਤਿਗੁਰੂ ਜੀ ਬੜੇ ਬੇਅੰਤ ਹਨ , ਉਹ

# ਨਦੀਆ ਵਿਚਿ ਟਿਬੇ ਦੇਖਾਲੇ
# ਥਲੀ ਕਰੇ ਅਸਗਾਹ ॥

ਵੇਖ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਹਸਨ ਅਬਦਾਲ (ਪੰਜਾ ਸਾਹਿਬ) ਵਿਚ ਕਿਸ ਤਰ੍ਹਾਂ ਪਹਾੜੀ ਦੇ ਉਤੇ ਵਾਲਾ ਪਾਣੀ ਦਾ ਭਰਿਆ ਹੋਇਆ ਤਾਲਾਬ ਸੁੱਕਾ ਕਰ ਦਿੱਤਾ ਸੀ ਅਤੇ ਪਹਾੜੀ ਦੇ ਥੱਲੇ ਥਲ ਵਿਚ ਪਾਣੀ ਲੈ ਆਂਦਾ.

ਭਾਈ ਗੁਰਦਾਸ ਜੀ ਲਿਖਦੇ ਹਨ :-

ਸਤਿਗੁਰੁ ਪੂਰਾ ਸਾਹੁ ਹੈ, ਤ੍ਰਿਭਵਣ ਜਗੁ ਤਿਸ ਦਾ ਵਣਜਾਰ
ਰਤਨ ਪਦਾਰਥ ਬੇਸੁਮਾਰ, ਭਾਉ ਭਗਤਿ ਲਖ ਭਰੇ ਭੰਡਾਰਾ
ਪਾਰਿਜਾਤ ਲਖ ਬਾਗ ਵਿਚਿ, ਕਾਮਧੇਨੁ ਦੇ ਵਗ ਹਜਾਰਾ
ਲਖਮੀਆਂ ਲਖ ਗੋਲੀਆਂ, ਪਾਰਸ ਦੇ ਪਰਬਤੁ ਅਪਾਰਾ

ਅਤੇ ਅਗੇ ਲਿਖਦੇ ਹਨ

ਲਖ ਅੰਮ੍ਰਿਤ ਲਖ ਇੰਦ੍ਰ ਲੈ ਹੋਇ ਸਕੇ ਛਣਕਨਿ ਦਰਬਾਰ

ਮੇਰਾ ਭਾਵ ਹੈ ਕਿ ਇੰਦ੍ਰ ਦੇਵਤਾ ਤਾਂ ਸਤਿਗੁਰੂ ਜੀ ਅਗੇ ਹੱਥ ਜੋੜੀ ਖੜਾ ਹੈ ਕਿ ਆਪ ਜੀ ਦਾ ਕੀ ਹੁਕਮ ਹੈ ?

ਸਤਿਗੁਰੂ ਜੀ ਦੀ ਖੇਡ ਤਾਂ ਬਹੁਤ ਬੇਅੰਤ ਹੈ ਉਸਦੇ ਕਈਆਂ ਸਿੱਖਾਂ ਦੇ ਚਰਨਾਂ ਵਿਚ ਰਿੱਧੀਆਂ ਸਿੱਧੀਆਂ ਰੁਲਦੀਆਂ ਫਿਰਦੀਆਂ ਹਨ ਪਰ ਉਹ **"ਰਿਧਿ ਸਿਧਿ ਅਵਰਾ ਸਾਦ"** ਸਮਝ ਕੇ ਇਨ੍ਹਾਂ ਦੀ ਪਰਵਾਹ ਹੀ ਨਹੀਂ ਕਰਦੇ ।

ਸ੍ਰੀ ਸਤਿਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਇਕ ਸਿੱਖ ਭਾਈ ਸਾਈਏ ਜੀ ਨੇ ਔੜ ਦੇ ਸਮੇਂ ਅਰਦਾਸ ਕਰਕੇ ਸਾਰੇ ਇਲਾਕੇ ਵਿਚ ਜਲ ਥਲ ਕਰ ਦਿੱਤਾ ਸੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਇਕ ਸਿਖ ਨੇ ਇੰਦ੍ਰ ਨੂੰ ਹੁਕਮ ਕਰਕੇ ਸਤਿਗੁਰੂ ਜੀ ਦਾ ਇਸ਼ਨਾਨ ਮੰਜੇ ਉੱਤੇ ਹੀ ਕਰਵਾਇਆ ਸੀ ਮੰਜੇ ਤੋਂ ਬਾਹਰ ਇਕ ਕਣੀ ਵੀ ਨਹੀਂ ਸੀ ਪਈ ।

ਹਿੰਦੂ ਮਿੱਤਰ

ਭਾਈ, ਜੇ ਤੁਹਾਡੇ ਗੁਰੂ ਜੀ ਬਾਰਸ਼ ਕਰਾ ਸਕਦੇ ਹਨ ਤਾਂ ਉਨ੍ਹਾਂ ਅਗੇ ਅਰਜ਼ ਕਰਨੀ ਇਸ ਵਿਚ ਸਾਰੇ ਦੇਸ਼ ਦਾ ਭਲਾ ਹੋ ਜਾਏਗਾ ।

ਨਾਮਧਾਰੀ ਸਿੱਖ — ਯਾਰ, ਅਰਜ਼ ਸੁਣਨੀ ਵੀ ਸਤਿਗੁਰੂ ਜੀ ਦੀ ਰਜ਼ਾ ਉੱਤੇ ਹੀ ਹੈ।

ਹਿੰਦੂ ਮਿੱਤਰ — ਭਾਈ, ਅਰਜ਼ ਕਰ ਦੇਣੀ, ਅਗੋਂ ਉਨ੍ਹਾਂ ਦੀ ਰਜ਼ਾ।

ਨਾਮਧਾਰੀ ਸਿਖ — ਖਿਮਾ ਕਰੀਂ, ਮੈਂ ਤੇਰਾ ਟਾਈਮ ਜ਼ਾਇਆ ਕੀਤਾ ਹੈ।

ਹਿੰਦੂ ਮਿੱਤਰ — ਭਾਈ, ਤੇਰਾ ਬਹੁਤ ਧੰਨਵਾਦ, ਤੂੰ ਅਜ ਮੈਨੂੰ ਕਈ ਨਵੀਆਂ ਗਲਾਂ ਦੱਸੀਆਂ ਹ

ਨਾਮਧਾਰੀ ਸਿੱਖ — ਚੰਗਾ, ਸਤਿ ਸ੍ਰੀ ਅਕਾਲ।

( ਸ੍ਰੀ ਸਤਿਗੁਰੂ ਜੀ ਇੰਗਲੈਂਡ ਪਹੁੰਚ ਗਏ )

ਹਵਾਈ ਅੱਡੇ ਤੇ ਸੰਗਤਾਂ ਪਹੁੰਚ ਗਈਆਂ
ਅਪਣੇ ਪ੍ਰੀਤਮ ਨੂੰ ਅਗੋਂ ਲਿਉਣ ਦੇ ਲਈ

ਸਮਾਂ ਵਿਚਾਰ ਕੇ ਸਾਰੀ ਸੰਗਤ ਨੇ ਹੱਥ ਜੋੜ ਕੇ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਹੇ ਸੱਚੇ ਪਾਤਸ਼ਾਹ ਜੀ,

ਅਸੀਂ ਜੀਵ ਸਦਾ ਹੀ ਭੁਲਣਹਾਰ ਹਾਂ, ਤੁਸੀਂ ਸਦਾ ਹੀ ਬਖ਼ਸ਼ਿੰਦ ਸਤਿਗੁਰ ਹੋ। ਸਾਡੇ ਔਗੁਣ ਨ ਚਿਤਾਰੋ ਅਤੇ ਕਿਰਪਾ ਕਰੋ, ਔੜ ਦਾ ਸੰਕਟ ਦੂਰ ਕਰੋ"

ਸਾਧ ਸੰਗਤ ਦੀ ਅਰਜ਼ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ,
"ਮੇਰੇ ਵਸ ਤੇ ਕੁਝ ਨਹੀਂ ਕਿਉਂ ਜੋ **ਜਾ ਹਉ ਕਰੀ ਨ ਹੋਈ**।

ਫਿਰ ਸਾਧ ਸੰਗਤ ਨੇ ਅਰਜ਼ ਕੀਤੀ, ਹੇ ਸੱਚੇ ਪਾਤਸ਼ਾਹ ਜੀ,

ਤਿੰਨੇ ਲੋਕ ਹਨ ਆਪ ਦੇ ਵਸ ਦਾਤਾ
[illegible] ਤੇਰੈ ਹੈ ਹੈ [illegible] ਸਤਿ ਗੁਰ।

ਫਿਰ ਸਤਿਗੁਰੂ ਜੀ ਨੇ ਫੁਰਮਾਇਆ

ਜਿਸ ਜੀਅ ਸਾਜੇ ਹਨ ਉਸਨੂੰ ਸਭ ਫਿਕਰ ਹੈ। ਮਾਲਕ ਦੀ ਜਿਵੇਂ ਰਜ਼ਾ ਹੈ ਤਿਵੇਂ ਠੀਕ ਹੈ।

ਆਉ ਅਸੀਂ ਰਲ ਕੇ ਅਰਦਾਸ ਕਰੀਏ, ਅਗੋਂ ਸਤਿਗੁਰੂ ਜੀ ਦੀ ਰਜ਼ਾ

( ਸਾਧ ਸੰਗਤ ਨੇ ਅਰਦਾਸ ਕੀਤੀ )

ਪਤਾ ਨਹੀਂ ਕਿ ਬੱਦਲ ਕਿਥੋਂ ਆ ਗਏ, ਕਾਲੀ ਘਟਾ ਛਾ ਗਈ, ਬੱਦਲ ਗਰਜਨ ਲੱਗੇ ਅਤੇ ਬਿਜਲੀ ਚਮਕਣ ਲੱਗੀ

ਪਹਿਲਾਂ ਤਾਂ ਕੁਝ ਬੂੰਦਾਂ-ਬਾਂਦੀ ਹੀ ਹੋਈ ਪਰ ਮਗਰੋਂ ਛੱਜੀਂ ਖਾਰੀਂ ਮੀਂਹ ਵਸਣ ਲੱਗ ਪਿਆ

ਹੁਕਮੀ ਵਰਸਣ ਲਾਗੇ ਮੇਹਾ।

ਫਿਰ ਊਨਵਿ ਊਨਵਿ ਆਇਆ

ਵਰਸੈ ਨੀਰੁ ਨਿਪੰਗੁ।

ਅਥਵਾ ਪਰਮੇਸਰੁ ਹੋਆ ਦਇਆਲੁ

ਮੇਘੁ ਵਰਸੈ ਅੰਮ੍ਰਿਤ ਧਾਰ

ਸਗਲੇ ਜੀਅ ਜੰਤ ਤ੍ਰਿਪਤਾਸੇ .....

ਸੰਤ ਸੇਵਾ ਸਿੰਘ ਜੀ ਸੇਵਾਦਾਰ ਲਿਖਦੇ ਹਨ

ਦੌੜੀ ਖੁਸ਼ੀ ਦੀ ਲਹਿਰ ਸਭ ਮਨਾਂ ਅੰਦਰ,
ਆ ਗਈ ਮਰਦਿਆਂ ਰਹਾਂ ਵਿਚ ਜਾਨ ਝਟ ਪਟ।
ਪਾਣੀ ਪੀਣ ਨੂੰ ਵੀ ਜਿਹੜੇ ਤਰਸਦੇ ਸੀ,
ਸਣੇ ਕਪੜੀਂ ਲਗ ਪਏ ਨਾਣ ਝਟਪਟ।
ਇਕ ਦੂਜੇ ਨੂੰ ਦੇਣ ਵਧਾਈ ਸਾਰੇ
ਲਗੇ ਸਤਿਗੁਰਾਂ ਦਾ ਸ਼ੁਕਰ ਮਨਾਣ ਝਟਪਟ।
ਸੇਵਾਦਾਰਾ ਸਭ ਤੜਫਦੇ ਦਰਸ਼ਨਾਂ ਨੂੰ
ਸਤਿਗੁਰ ਹੋਏ ਨੇਰੋਬੀ ਰਵਾਨ ਝਟ ਪਟ

ਰੌਲਾ ਪਾਇਆ ਅਖਬਾਰਾਂ ਤੇ ਰੇਡਿਓ ਨੇ,
ਸਿਰਜਨਹਾਰ ਨਿਰੰਕਾਰ ਕਰਤਾਰ ਹੈ ਏ।
ਤਿੰਨੇ ਲੋਕ ਹਨ ਏਸੇ ਦੇ ਹੁਕਮ ਅੰਦਰ
ਹਰ ਕੋਈ ਏਸੇ ਦਾ ਹੀ ਸੇਵਾਦਾਰ ਹੈ ਏ।

ਫਿਰ ਕੀ ਸੀ

**ਹੋ ਰਹੀ ਏ ਜੈ ਜੈ ਕਾਰ**
**ਗੁਰੂ ਜਗਜੀਤ ਸਿੰਘ ਦੀ**

ਵਾਹ! ਸਮਾਂ ਕੈਸਾ ਬਦਲ ਗਿਆ ਹੈ, ਜਿਨ੍ਹਾਂ ਨਾਮਧਾਰੀਆਂ (ਕੂਕਿਆਂ) ਨੂੰ ਅੰਗਰੇਜ ਅਪਣੇ ਕੱਟਰ ਦੁਸ਼ਮਣ ਸਮਝਦੇ ਸਨ, ਉਨ੍ਹਾਂ ਹੀ ਅੰਗਰੇਜ ਨੇ ਨਾਮਧਾਰੀਆਂ ਦੇ ਗੁਰੂ (ਹਜ਼ਰਤ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ; ਅੱਗੇ ਇੰਗਲੈਂਡ ਵਿਚ ਵਸਦੇ ਨਾਮਧਾਰੀਆਂ ਰਾਹੀਂ ਬਾਰਸ਼ ਵਾਸਤੇ ਨਿਮ੍ਰਤਾ ਸਹਿਤ ਬਾਰ ਬਾਰ ਅਰਜ਼ਾਂ ਕੀਤੀਆਂ।

**ਅਗਸਤ ਆਦਿ ਜੇ ਵਡੇ ਤਪਸਵੀ ਵਿਸੇਖੀਅੈ॥**
**ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ।**

ਸਾਧ ਸੰਗਤ ਜੀ, ਵੈਸੇ ਤਾਂ ਹਰ ਸਮੇਂ, ਹਾਜ਼ਰ ਸਤਿਗੁਰੂ ਜੀ, ਅਪਣੇ ਭਗਤਾਂ ਅਥਵਾ ਸ਼ਰਨਾਰਥੀਆਂ ਦੀਆਂ ਮਨੋ ਕਾਮਨਾਵਾਂ ਪੂਰੀਆਂ ਕਰਦੇ ਰਹਿੰਦੇ ਹਨ। ਇਹ ਕਾਮਨਾਵਾਂ ਸਾਡੀਆਂ ਨਿਜੀ ਕਾਮਨਾਵਾਂ ਹੁੰਦੀਆਂ ਹਨ ਇਨ੍ਹਾਂ ਦਾ ਪਤਾ ਆਮ ਜੰਤਾ ਨੂੰ ਨਹੀਂ ਲਗਦਾ। ਪਰ ਕਈ ਵਾਰੀ ਐਸਾ ਵੀ ਹੁੰਦਾ ਹੈ ਕਿ ਸਮੁੱਚੇ ਦੇਸ਼ ਦੀ ਫਰਿਆਦ ਅਥਵਾ ਅਰਦਾਸ ਸੁਣ ਕੇ ਖਲਕਤ ਦੀ ਮਨੋ ਕਾਮਨਾ ਪੂਰੀ ਕਰਦੇ ਹਨ। ਸਤਿਗੁਰੂ ਜੀ ਅਪਣੇ ਆਪ ਨੂੰ ਜਾਣਾਂਦੇ ਨਹੀਂ ਸਗੋਂ ਅਕਾਲ ਪੁਰਖ ਅੱਗੇ ਅਰਦਾਸ ਕਰਨ ਦਾ ਬਹਾਨਾ ਬਣਾ ਲੈਂਦੇ ਹਨ ਅਤੇ ਸੰਗਤ ਵਿਚ ਆਪ ਸ਼ਾਮਲ ਹੋ ਕੇ ਅਰਦਾਸ ਕਰਵਾਉਂਦੇ ਹਨ।

ਇਸੇ ਤਰ੍ਹਾਂ ਹੀ, ਇੰਗਲੈਂਡ ਦੀ ਦਰਦ ਭਰੀ ਫਰਿਆਦ, ਨਾਮਧਾਰੀ ਸੰਗਤ ਰਾਹੀਂ ਸੁਣ ਕੇ, ਸਤਿਗੁਰੂ ਜੀ ਨੇ ਸਾਧ ਸੰਗਤ ਵਿਚ ਆਪ ਸ਼ਾਮਲ ਹੋ ਕੇ ਮਾਗਰਟ ਹਾਲ ਲੰਡਨ ਵਿਚ ਅਰਦਾਸ ਕਰਵਾਈ ਸੀ। ਇਸ ਅਰਦਾਸ ਉਪਰੰਤ ਜਿਹੜੀ ਬਾਰਸ਼ ਹੋਈ ਸੀ ਉਹ ਇੰਗਲੈਂਡ ਦੇ ਵਾਸੀ ਚੰਗੀ ਤਰ੍ਹਾਂ ਜਾਣਦੇ ਹਨ। ਇਹ ਮੰਗ ਨਾ ਤਾਂ ਨਿਜੀ ਸੀ ਅਤੇ ਨਾ ਹੀ ਗੁਪਤ ਸੀ ਇਹ ਜ਼ਾਹਰਾ ਸੀ ਅਤੇ ਖਲਕਤ ਦੀ ਮੰਗ ਸੀ। ਇਸ ਮੰਗ ਦਾ ਪੂਰਾ ਹੋਣਾ ਭਾਵੇਂ ਸਤਿਗੁਰੂ ਜੀ ਦੀ ਕਿਰਪਾ ਸਮਝ ਲਈਏ ਭਾਵੇਂ ਸਤਿਗੁਰੂ ਜੀ ਦੀ ਜਗਤ ਪ੍ਰਸਿੱਧ ਜ਼ਾਹਰੀ ਕਰਾਮਾਤ ਸਮਝ ਲਈਏ।
ਭਾਈ ਗੁਰਦਾਸ ਜੀ ਦਾ ਲਿਖਿਆ ਹੋਇਆ

## ਜ਼ਾਹਰ ਕਲਾ ਨ ਛਪੈ ਛਪਾਈ

ਜਿੱਥੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਮੱਕਾ ਫੇਰਨ ਵਾਲੀ ਸਾਖੀ ਤੇ ਲਾਗੂ ਹੁੰਦਾ ਹੈ ਉੱਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੰਗਲੈਂਡ ਵਿਚ ਬਾਰਸ਼ ਕਰਨ ਵਾਲੀ ਸਾਖੀ ਤੇ ਵੀ ਲਾਗੂ ਸਮਝਣਾ ਚਾਹੀਦਾ ਹੈ

ਇਹ ਕੋਈ **ਗੁਝੀ ਛੰਨੀ ਨਾਹੀ ਬਾਤ** ।

ਇਹ ਇੰਗਲੈਂਡ ਦੀ ਜੰਤਾ ਨੇ ਅੱਖੀਂ ਵੇਖਿਆ ਅਤੇ ਬੀ ਬੀ ਸੀ (BBC) ਦੇ ਤਬਸਰਾਕਾਰ ਨੇ ਕਹਿਆ ਸੀ ਕਿ ਅਜ (ਉਸ ਦਿਨ) ਇੰਗਲੈਂਡ ਦੇ ਸਾਰੇ ਅਖਬਾਰਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਸ ਅਪਾਰ ਬਖਸ਼ਸ਼ ਦੀ ਚਰਚਾ ਹੈ ਅਤੇ ਲੋਕਾਂ ਨੇ ਸਤਿਗੁਰੂ ਜੀ ਨੂੰ ਮੀਂਹ ਵਰਸਾਉਣ ਵਾਲੇ ਗੁਰੂ ਦੇ ਨਾਮ ਨਾਲ ਸਤਿਕਾਰਿਆ ਹੈ।
RAIN MAKER

## ਪਸਰਿਆ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ

NO. 47

DATE




ਮੇਰੀ ਇਨ੍ਹਾਂ ਪ੍ਰਤੀ ਇਹ ਹੀ

ਅਰਦਾਸ ਹੈ



ਜੁਗ ਜੁਗ ਜੀਵੋ

ਅਤੇ




ਸਾਨੂੰ ਅਪਣੇ ਬਣਾਈ ਰਖਣ

ਪ੍ਰੀਤ ਤੇ ਪਰਤੀਤ ਬਖਸ਼ੋ

ਗਲਤੀਆਂ ਦੀ ਖਿਮਾ ਦਾ

ਜਾਚਕ

ਸੰਤੋਖ ਸਿੰਘ ਨਾਮਧਾਰੀ

His Holiness arrived in Villiers Road, Southall yesterday in a smart red Mercedes. The Sikh Temple - until a few years ago a redbrick Baptist Church where sermons of fire and brimstone were preached to a diminishing number of Converted - was already sweetly filled with the chanting of the mantra.

"He has been praying for rain as part of his devotion. He is not to be called a rainmaker and we want everything you are going to write about him censored by us" said one of the Holyman's party ..."

He prayed for rain and it is, as you see, raining. It is as simple as you see.

The Guardian
Printed in London and Manchester
Saturday August 28 1976
Page 16

# The Man who brings on the rain.

When the Namdhari Guru prays, the clouds open and down comes the rain. Or so it seems. For when the Guru prayed in a temple in drought-hit Britain recently, the effect was so dramatic that the Guru got

'Rainmaker' headlines

And when he arrived in Kenya last week, no sooner had His Holiness Satguru Jagjit Singh Ji Maharaj started praying than Nairobi had its heaviest shower for some time.

But the Guru, clad in immaculate white robes, said, "We are not rainmakers. We just pray. He does the rest."

We have come here to look after the spiritual well-being of our Namdhari followers and pray for peace and progress of Kenya," he said.

The 56 year-old Guru is considered to be the living spiritual master in direct line of succession to GURU NANAK, the founder of SIKH FAITH. He has a million followers all over the world who are strict vegetarians, teetotallers, non-smokers and maintain the essentials tenents of Sikhism

By Nation Reporter
Sept 7, 1976
Nairobi